


# ਅੰਮ੍ਰਿਤ
# ਨਿਤਨੇਮ
## ਸਟੀਕ



ਟੀਕਾਕਾਰ
**ਗਿਆਨੀ ਹਰਿਬੰਸ ਸਿੰਘ**
(ਭਾਈ ਸਾਹਿਬ)

ੴ ਸਤਿਗੁਰ ਪ੍ਰਸਾਦਿ ॥

ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ
ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥ [ਪੰਨਾ ੪੯੪

# ਅੰਮ੍ਰਿਤ ਨਿਤਨੇਮ ਸਟੀਕ

(ਉਚਾਰਨਾਂ, ਬਿਸਰਾਮ-ਸੇਧਾਂ ਤੇ ਅਰਥਾਂ ਸਹਿਤ)

-ਟੀਕਾਕਾਰ-

ਗਿ. ਹਰਿਬੰਸ ਸਿੰਘ

(ਭਾਈ ਸਾਹਿਬ)




ਗੁਰਬਾਣੀ ਸੇਵਾ ਪ੍ਰਕਾਸ਼ਨ,
ਪਟਿਆਲਾ।

# AMRIT NITNEM STEEK

*by*

*Giani Harbans Singh*



ਪਹਿਲੀ ਵਾਰ ਅਪ੍ਰੈਲ ੨੦੦੮

***ਪ੍ਰਕਾਸ਼ਕ***

ਗੁਰਬਾਣੀ ਸੇਵਾ ਪ੍ਰਕਾਸ਼ਨ,

17-ਏ, ਡੋਗਰਾਂ ਸਟਰੀਟ, ਪਟਿਆਲਾ।

Printed In India

***ਛਾਪਕ***

ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ

# ਸਮਰਪਣ

"ਹਮਾਰੀ ਪਿਆਰੀ ਅੰਮ੍ਰਿਤਧਾਰੀ ॥
ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥"
ਦੇ ਸ਼ੈਦਾਈ ਤੇ ਸਿਦਕਵਾਨ ਸਿੱਖਾਂ ਨੂੰ
ਜੋ ਗੁਰ ਦਰਸਾਈ ਮਰਯਾਦਾ ਅਨੁਸਾਰ
ਅੰਮ੍ਰਿਤ ਵੇਲੇ ਨਾਮ-ਸਿਮਰਨ ਅਭਿਆਸ
ਅਤੇ
ਨਿਤਨੇਮ ਬਾਣੀਆਂ ਦਾ ਪਾਠ
ਕਰਨ ਦੇ ਚਾਹਵਾਨ ਹਨ।

[ਹ. ਸ.]



# ਤਤਕਰਾ





---

*ਇਹਨਾਂ ਬਾਣੀਆਂ ਦੀ ਅੰਕਾਵਲੀ ਸ੍ਰੀ ਦਸਮ ਗ੍ਰੰਥ ਜੀ ਵਿੱਚ ਜਿਵੇਂ ਅੰਕਿਤ ਹੈ, ਓਦਾਂ ਹੀ ਦਿੱਤੀ ਗਈ ਹੈ।

ੴ ਸਤਿਗੁਰ ਪ੍ਰਸਾਦਿ ॥

# ਅੰਮ੍ਰਿਤ ਨਿਤਨੇਮ ਸਟੀਕ

**ਸਿਖ ਸਭਾ ਦੀਖਿਆ ਕਾ ਭਾਉ ॥**

**ਗੁਰਮੁਖਿ ਸੁਣਣਾ ਸਾਚਾ ਨਾਉ ॥ [ਪੰਨਾ ੩੫੦**

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਜਿਸ ਧਰਮ-ਜੀਵਨ ਨੂੰ ਪ੍ਰਚਾਰਿਆ ਗਿਆ, ਸ਼ਬਦ-ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ) ਜੀ ਦੇ ਲੜ ਲਾ ਕੇ ਖੰਡੇ ਦਾ ਅੰਮ੍ਰਿਤ ਛਕਾਇਆ ਗਿਆ, ਪੰਜ ਕਕਾਰਾਂ ਦਾ ਧਾਰਨੀ ਬਣਾ ਕੇ ਸੂਰਬੀਰਤਾ ਤੇ ਸਾਂਝੀਵਾਲਤਾ ਨੂੰ ਪਿਆਰਿਆ ਗਿਆ, ਇਹ ਇਕ ਬੇ-ਮਿਸਾਲ ਚਮਤਕਾਰ ਹੈ।

ਇਹ ਸਚਾਈ ਜਗਤ ਪ੍ਰਸਿਧ ਹੈ ਕਿ ਸਿੱਖਾਂ ਦਾ ਪੰਥ ਨਿਰਾਲਾ ਹੈ ਪਰ ਇਸ ਦੇ ਨਿਰਾਲਾਪਨ ਵਾਲੀ ਚਮਕ ਜਿਥੇ 'ਸਾਬਤਿ ਸੂਰਤਿ ਦਸਤਾਰ ਸਿਰਾ' ਦੀ ਪ੍ਰਤੀਕ ਹੈ, ਉਥੇ, ਰਹਿਣੀ-ਰਹਿਤ ਦੀ ਪਰਪੱਕਤਾ, 'ਗੁਰੁ ਕਹੈ ਸੁ ਕਾਰ ਕਮਾਇ ਜੀਉ' (ਪੰਨਾ ੧੬੩), ਨਿਤਨੇਮ ਦੀ ਦ੍ਰਿੜ੍ਹਤਾ, ਜੀਵਨ-ਚੇਤਨਾ, ਨਾਮ-ਚਿੰਤਨ, ਸੰਤ-ਸਿਪਾਹੀ ਬਣ ਕੇ ਗਊ ਗਰੀਬ ਦੀ ਰਖਿਆ, ਜ਼ੁਲਮ ਤੇ ਜ਼ਾਲਮ ਦਾ ਨਾਸ ਕਰਨ ਵਾਲੀ ਕ੍ਰਿਆ ਕਰਣੀ ਆਦਿ ਨੂੰ ਉਤੇਜਤ ਕੀਤਾ ਗਿਆ ਹੈ। ਸਚੁ ਜਾਣੋ ਕਿ ਸਿਖੀ ਦ੍ਰਿੜ੍ਹਤਾ ਸਤਿਗੁਰਾਂ ਦੀ ਇਕ ਵੱਡੀ ਦੇਣ ਹੈ।

ਜਿਹੜਾ ਸਿੱਖ ਬਾਣੀ ਤੇ ਬਾਣੇ ਦਾ ਧਾਰਨੀ ਬਣਿਆ, ਉਸ ਨੇ ਅੰਮ੍ਰਿਤ ਦਾ ਪ੍ਰੇਮ-ਪਿਆਲਾ ਪੀਤਾ, ਉਸ ਦੇ ਹਿਰਦੇ ਵਿਚ ਸੁਤੇ-ਸਿਧ ਹੀ ਰਬੀ-ਭੈ, ਭਾਵਨੀ ਪ੍ਰਵੇਸ਼ ਕਰ ਗਈ।

ਗੁਰਬਾਣੀ, ਇਸ ਵੀਚਾਰ ਤੇ ਵੀ ਆਪਣੀ ਮੋਹਰ-ਛਾਪ ਲਾਉਂਦੀ ਹੈ ਕਿ ਇਸ ਸੰਸਾਰ ਸਾਗਰ ਤੋਂ ਜਿਹੜਾ

ਜਗਿਆਸੂ ਵੀ ਤਰਿਆ, ਉਸ ਨੇ ਪ੍ਰੇਮਾ-ਭਗਤੀ ਤੇ ਗੁਰ-ਸੇਵਾ ਦੀ ਮੰਗ ਕੀਤੀ:-

**ਜੋ ਜੋ ਤਰਿਓ ਪੁਰਾਤਨ ਨਵਤਨ**
**ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਹਰਿ ਪਹਿ**
**ਮਿਲੈ ਸੰਤ ਜਨ ਸੇਵਾ ॥**

'ਵਾਹਿਗੁਰੂ' ਗੁਰਮੰਤ੍ਰ ਦਾ ਅਭਿਆਸ, ਗੁਰਬਾਣੀ-ਪਾਠ ਦਾ ਸ਼ੁੱਧ ਉਚਾਰਨ, ਅਰਥ-ਵੀਚਾਰ, ਅਤੇ ਨਿਮਰਤਾ ਸ਼ੁਭ ਗੁਣਾਂ ਦੇ ਸੰਕਲਨ ਦੀ ਪ੍ਰਤੀਕ ਹੈ। ਅਜਿਹੇ ਹਿਤੈਸ਼ੀ ਦੇ ਜਹੁ-ਜਲਾਲ ਅਤੇ ਚਿਹਰੇ ਤੇ ਨਿਰਾਲੀ ਦਿੱਖ ਆਪਣੇ ਝਲਕਾਰੀ ਮਾਰਦੀ ਹੈ।

ਜਿਹੜੇ ਜਗਿਆਸੂ 'ਪੀਉ ਦਾਦੇ ਦੇ ਖ਼ਜ਼ਾਨੇ ਅਰਥਾਤ 'ਬਾਣੀ-ਬਾਣੇ' ਤੋਂ ਵੰਚਿਤ ਹਨ, ਉਹ ਸਿਖੀ ਜੀਵਨ ਤੋਂ ਲੱਖਾਂ ਕੋਹਾਂ ਦੂਰ ਹਨ ਕਿਉਂਕਿ ਜੋ ਜੀਵਨ-ਜੁਗਤੀ ਗੁਰਬਾਣੀ ਵਿਚ ਦਰਸਾਈ ਗਈ ਹੈ, ਉਹ ਉਨ੍ਹਾਂ ਨੇ ਅਪਨਾਈ ਹੀ ਨਹੀਂ।

ਜੇ ਨਿਤਨੇਮ ਬਾਣੀਆਂ ਜਾਂ ਨਾਮ-ਅਭਿਆਸ ਕਰਕੇ ਮਨ ਵਿਚ ਟਿਕਾਉ ਦਾ ਪ੍ਰਵੇਸ਼ ਨਹੀਂ ਹੋਇਆ ਤਾਂ ਨਿਸਚੇ ਜਾਣੋ ਕਿ ਜੀਵਨ ਵਿਚ ਕੋਈ ਨ ਕੋਈ ਘਾਟ ਹੈ, ਗੁਰ-ਆਦੇਸ਼ਾਂ ਦੀ ਪੂਰੀ ਪਾਲਨਾ ਨਹੀਂ ਹੋ ਰਹੀ। ਅੰਮ੍ਰਿਤ ਵਿੱਚ ਵਿਸਮਾਦੀ-ਰੱਸ ਮੌਜੂਦ ਹੈ ਪਰ ਜਿਹੜਾ ਜਗਿਆਸੂ ਅੰਮ੍ਰਿਤ-ਬਾਣੀ ਨਾਲ ਪ੍ਰੀਤਿ ਨਹੀਂ ਪਾਂਦਾ, ਓਹ ਨਾਮ-ਰੱਸ ਪੀਂਦਾ ਨਹੀਂ ਹੈ, ਨਿਰੀਆਂ ਚੁਲੀਆਂ ਹੀ ਕਰਦਾ ਹੈ, ਉਸ ਨੂੰ ਸ਼ਬਦ ਬਾਣੀ ਦਾ ਨੂਰੀ-ਸਰੂਰ ਕਦੇ ਵੀ ਨਸੀਬ ਨਹੀਂ ਹੋ ਸਕਦਾ। ਅੰਮ੍ਰਿਤਧਾਰੀ, ਹੰਕਾਰੀ ਨਹੀਂ ਹੁੰਦਾ ਕਿਉਂਕਿ ਉਹ 'ਹਮਾਰੀ ਪਿਆਰੀ ਅੰਮ੍ਰਿਤਧਾਰੀ, ਗੁਰਿ ਨਿਮਖ ਨ ਮਨ ਤੇ

ਟਾਰੀ ਰੇ' (ਪੰਨਾ ੪੦੪) ਦਾ ਅਨੁਆਈ ਹੁੰਦਾ ਹੈ।

ਪਾਠਕਾਂ ਦੇ ਹਿਤ ਅਤੇ ਗਿਆਤ ਲਈ ਇਹ ਲਿਖਣਾ ਪ੍ਰਥਾਇ ਹੋਵੇਗਾ ਕਿ 'ਸ੍ਰੀ ਸੁਖਮਨੀ ਸਾਹਿਬ ਸੁਸਾਇਟੀ, ਪਟਿਆਲਾ ਦੇ ਸਹਿਯੋਗ ਨਾਲ 'ਸੁਖਮਨੀ ਸਾਹਿਬ ਸਟੀਕ' ਗੁਟਕਾ ਜਿਸ ਵਿਚ ਮੂਲ ਪਾਠ ਦੇ ਬਿਲਕੁਲ ਸਾਹਮਣੇ ਅਰਥ ਅਤੇ ਹੇਠਾਂ ਉਚਾਰਨ ਸੇਧਾਂ ਅੰਕਿਤ ਹਨ, ਗੁਰਬਾਣੀ ਸੇਵਾ ਪ੍ਰਕਾਸ਼ਨ ਵਲੋਂ ਪ੍ਰਕਾਸ਼ਤ ਕਰਵਾਇਆ ਗਿਆ ਸੀ, ਜੋ ਸੰਗਤਾਂ ਨੇ ਬਹੁਤ ਹੀ ਪਸੰਦ ਕੀਤਾ। ਹੁਣ, ਸੁਸਾਇਟੀ ਦੀ ਮੰਗ ਅਨੁਸਾਰ ਹੀ 'ਅੰਮ੍ਰਿਤ ਨਿਤਨੇਮ ਸਟੀਕ' ਗੁਟਕਾ ਤਿਆਰ ਕਰਵਾ ਕੇ ਨਿਤਨੇਮੀ ਗੁਰਸਿਖਾਂ ਦੀ ਸੇਵਾ ਵਿਚ ਸਮਰਪਿਤ ਹੈ।

ਜਿਨ੍ਹਾਂ ਪ੍ਰੇਮੀਆਂ ਨੇ ਨਿਤਨੇਮ ਬਾਣੀਆਂ ਦੇ ਇਤਿਹਾਸਕ ਪਿਛੋਕੜ, ਪਦ-ਅਰਥ ਅਤੇ ਅਰਥ-ਭੇਦ ਨਿਰਣੈ ਜਾਂ ਵਿਸ਼ੇਸ਼ ਵੀਚਾਰਾਂ ਦਾ ਅਧਿਐਨ ਕਰਨਾ ਹੋਵੇ ਤਾਂ ਉਹ 'ਗੁਰਬਾਣੀ ਨਿਤਨੇਮ ਨਿਰਣੈ (ਸਟੀਕ)' ਜਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਤੋਂ ਆਤਮਿਕ ਲਾਭ ਪ੍ਰਾਪਤ ਕਰ ਸਕਦੇ ਹਨ।

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**

(ਭਾਈ ਸਾਹਿਬ)

ਗੁਰਬਾਣੀ ਸੇਵਾ ਪ੍ਰਕਾਸ਼ਨ
17-ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ।

*ੴ

ਸਤਿਨਾਮੁ

ਕਰਤਾ ਪੁਰਖੁ

ਨਿਰਭਉ

ਨਿਰਵੈਰੁ

ਅਕਾਲ ਮੂਰਤਿ

ਅਜੂਨੀ

ਸੈਭੰ

ਗੁਰਪ੍ਰਸਾਦਿ

---

ਉਚਾਰਨ ਸੇਧ- (੧) *ਏਕ ਓਅੰਕਾਰ 'ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰ...' (ਭਾ.ਗੁ.ਕਬਿਤ ਨੰ. ੧੯੫) (੨) 'ਸੈ ਭੰ' ਦਾ ਉਚਾਰਨ 'ਸੈਭੰ' ਜੁੜਵਾਂ ਨਹੀਂ ਕਰਨਾ। (੩) 'ਗੁਰਪ੍ਰਸਾਦਿ' ਦਾ ਉਚਾਰਨ 'ਗੁਰ ਪ੍ਰਸਾਦਿ' ਕਰਨਾ ਮਨਮਤਿ ਹੈ।

(ਪਰਮਾਤਮਾ) ਏਕ ਹੈ, ਜੋ ਓਅੰਕਾਰ ਦੀ ਧੁਨੀ ਦੁਆਰਾ ਨਿਰਗੁਣ ਤੇ ਸਰਗੁਣ ਸਰੂਪ ਵਿਚ ਇੱਕ-ਰੱਸ ਵਿਆਪਕ ਹੈ। '੧' ਗਿਣਤੀ ਦਾ ਲਖਾਇਕ ਨਹੀਂ, ਅਦੁਤੀ, ਅਦ੍ਵੈ ਰੂਪ ਹੈ। ਸਦੀਵੀ ਹੋਂਦ ਵਾਲਾ ਨਾਮ।

(ਸੂਖਮ ਅਸਥੂਲ ਵਸਤੂਆਂ ਦਾ) ਰਚਨਹਾਰਾ ਅਦੁੱਤੀ ਪੁਰਖ।

ਡਰ ਤੋਂ ਰਹਿਤ ।

ਵੈਰ-ਭਾਵਨਾ ਤੋਂ ਰਹਿਤ ।

ਕਾਲ ਤੋਂ ਰਹਿਤ ਹਸਤੀ।

ਜੂਨੀਆਂ (ਆਵਾਗਵਣ) ਤੋਂ ਰਹਿਤ (ਗਰਭ ਵਿੱਚ ਨਾ ਆਉਣ ਵਾਲਾ)

ਸੈ-ਆਪਣੇ ਆਪ ਤੋਂ +ਭੰ, ਪ੍ਰਕਾਸ਼। (ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ)।

(ਮਹਾਨ ਕਿਰਪਾ ਕਰਨ ਵਾਲਾ, ਉਪ੍ਰੋਕਤ ਅਦੁੱਤੀ ਗੁਣਾਂ ਵਾਲਾ ਪਰਮੇਸ਼ਰ) ਗੁਰੂ ਦੀ ਕਿਰਪਾ ਦੁਆਰਾ (ਪ੍ਰਾਪਤ ਹੁੰਦਾ ਹੈ)।

## ॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥

ਸੋਚੈ ਸੋਚਿ* ਨ ਹੋਵਈ
ਜੇ ਸੋਚੀ ਲਖ ਵਾਰ ॥

ਚੁਪੈ ਚੁਪ ਨ ਹੋਵਈ
ਜੇ ਲਾਇ ਰਹਾ ਲਿਵਤਾਰ ॥
ਭੁਖਿਆ ਭੁਖ ਨ ਉਤਰੀ
ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ
ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ
ਕਿਵ ਕੂੜੈ ਤੁਟੈ ਪਾਲਿ ॥

---

**ਉਚਾਰਨ ਸੇਧ**– 'ਜਪੁ' ਨੂੰ 'ਜਪੋ' ਉਚਾਰਨਾ ਅਸ਼ੁੱਧ ਹੈ।
**ਬਿੰਦੀ ਸਹਿਤ:** ਸੋਚੀਂ, ਰਹਾਂ, ਭੁੱਖਿਆਂ, ਬੰਨ੍ਹਾਂ, ਪੁਰੀਆਂ, ਹੋਹਿਂ।
*'ਸੋਚਿ' ਪਦ ਦੇ ਪ੍ਰਮਾਣੀਕ ਅਰਥਾਂ ਲਈ ਵੇਖੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਪੋਥੀ ਪਹਿਲੀ– ਪੰਨਾ ੮੪–੮੫

ਬਾਣੀ ਦਾ ਨਾਉਂ (ਸਿਰਲੇਖ), ਭਾਵ ਜਪਣ ਯੋਗ।

(ੴ ਅਦੁੱਤੀ) ਪੁਰਖ ਮੁੱਢ ਤੋਂ ਸੱਚ, ਜੁੱਗਾਂ ਦੇ ਮੁੱਢ ਤੋਂ ਵੀ ਸੱਚ (ਭਾਵ ਸਦੀਵੀ ਹੋਂਦ ਵਾਲਾ ਹੈ)। (ਉਹ) ਹੁਣ ਵੀ ਸੱਚ ਹੈ, ਨਾਨਕ (ਗੁਰੂ ਜੀ ਦਾ ਫੁਰਮਾਨ ਹੈ ਕਿ ਉਹ) ਆਉਣ ਵਾਲੇ ਸਮੇਂ ਵਿੱਚ ਵੀ ਸਦੀਵੀ ਹੋਂਦ ਵਾਲਾ ਹੋਵੇਗਾ।

(ਹੇ ਭਾਈ!) ਜੇ (ਮੈਂ) ਲੱਖਾਂ ਵਾਰੀ ਸੋਚੀ ਜਾਵਾਂ, (ਮਨ ਦੁਆਰਾ) ਸੋਚ ਕਰਨ ਨਾਲ (ਉਸ ਅਦੁੱਤੀ ਪੁਰਖ ਦੀ) ਸੋਝੀ ਨਹੀਂ ਹੋ ਸਕਦੀ।

ਜੇ (ਮੈਂ ਲਗਾਤਾਰ) ਲਿਵ ਦੀ ਤਾਰ (ਭਾਵ ਇਕ-ਟੱਕ ਸਮਾਧੀ) ਲਾਈ ਰੱਖਾਂ, (ਨਿਰਾ) ਚੁੱਪ ਰਹਿਣ ਨਾਲ (ਵੀ ਮਨ ਦੀ ਸਦੀਵੀ) ਚੁੱਪ ਨਹੀਂ ਹੋ ਸਕਦੀ।

ਜੇ (ਮੈਂ ਚਉਦਾਂ) ਪੁਰੀਆਂ (ਨਗਰਾਂ) ਦੇ (ਪਦਾਰਥਾਂ ਦੇ) ਭਾਰ (ਭਾਵ ਭੰਡਾਰ ਪਲੇ) ਬੰਨ੍ਹ ਲਵਾਂ (ਤਦ ਵੀ ਮਨ ਦੀ) ਭੁੱਖ ਨਹੀਂ ਲਹਿ ਸਕਦੀ।

(ਜੇ) ਹਜ਼ਾਰਾਂ ਲੱਖਾਂ ਸਿਆਣਪਾਂ ਹੋਣ ਤਾਂ (ਅਜੇਹੀ) ਇਕ (ਸਿਆਣਪ ਵੀ, ਰਬੀ ਦਰਗਾਹ ਵਿੱਚ) ਨਾਲ ਨਹੀਂ ਜਾਂਦੀ।

(ਪ੍ਰਸ਼ਨ–) (ਮਨ ਵਿਚ ਪਈ) ਕੂੜ ਵਾਲੀ ਕੰਧ ਕਿਵੇਂ ਟੁੱਟ ਸਕਦੀ ਹੈ? ਕਿਵੇਂ ਸੱਚ ਵਾਲਾ ਹੋ ਸਕੀਦਾ ਹੈ?

ਹੁਕਮਿ ਰਜਾਈ ਚਲਣਾ
ਨਾਨਕ ਲਿਖਿਆ ਨਾਲਿ ॥੧॥
ਹੁਕਮੀ ਹੋਵਨਿ ਆਕਾਰ
ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ
ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ
ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ
ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ
ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ
ਤ ਹਉਮੈ ਕਹੈ ਨ ਕੋਇ ॥੨॥

---

ਉਚਾਰਨ ਸੇਧ- ਬਿੰਦੀ ਸਹਿਤ: ਪਾਈਅਹਿੰ, ਭਵਾਈਅਹਿੰ।

(ਉਤਰ-) ਨਾਨਕ (ਗੁਰੂ ਜੀ ਦਸਦੇ ਹਨ ਕਿ ਸਚਿਆਰ ਹੋਣ ਲਈ ਅਕਾਲ ਪੁਰਖ ਜੀ ਦੇ) ਹੁਕਮ ਵਿਚ ਚਲਣਾ (ਚਾਹੀਦਾ ਹੈ (ਜਿਹੜਾ ਕਿ ਜੀਵਾਂ ਦੇ) ਨਾਲ (ਧੁਰੋਂ) ਲਿਖਿਆ ਹੋਇਆ ਹੈ।

(ਹੇ ਭਾਈ! ਰਬੀ) ਹੁਕਮ ਅਨੁਸਾਰ ਵਜੂਦ (ਸਰੂਪ ਵਾਲੇ ਜੀਵ ਪੈਦਾ) ਹੁੰਦੇ ਹਨ (ਪਰ ਉਹ ਰਬੀ ਹੁਕਮ) ਦਸਿਆ (ਭਾਵ ਬਿਆਨ) ਨਹੀਂ ਕੀਤਾ ਜਾ ਸਕਦਾ।

(ਰੱਬੀ) ਹੁਕਮ ਅਨੁਸਾਰ ਜੀਵ (ਪੈਦਾ) ਹੁੰਦੇ ਹਨ, (ਅਤੇ) ਹੁਕਮ ਅਨੁਸਾਰ ਹੀ (ਜੀਆਂ ਨੂੰ ਲੋਕ-ਪ੍ਰਲੋਕ ਦੀ) ਵਡਿਆਈ (ਸ਼ੋਭਾ) ਮਿਲਦੀ ਹੈ।

(ਰੱਬੀ) ਹੁਕਮ ਅਨੁਸਾਰ (ਕੋਈ ਜੀਵ) ਚੰਗਾ, (ਕੋਈ) ਮੰਦਾ ਹੈ, ਲਿਖੇ ਹੁਕਮ ਅਨੁਸਾਰ ਹੀ ਦੁਖ ਤੇ ਸੁਖ ਪਾਈਦੇ ਹਨ।

ਕਈ (ਜੀਆਂ) ਨੂੰ ਹੁਕਮ ਕਰਨ ਵਾਲੇ (ਪ੍ਰਭੂ ਦੀ) ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ, ਕਈ (ਜੀਵ, ਪ੍ਰਭੂ ਦੇ) ਹੁਕਮ ਅਨੁਸਾਰ ਸਦਾ (ਆਵਾਗਵਣ ਦੇ ਚਕਰ ਵਿੱਚ) ਫਿਰਾਏ ਜਾਂਦੇ ਹਨ।

ਹਰ ਕੋਈ (ਜੀਵ ਪ੍ਰਭੂ ਦੇ) ਹੁਕਮ ਵਿੱਚ ਹੈ, (ਉਸ ਦੇ) ਹੁਕਮ ਤੋਂ ਬਾਹਰ, ਕੋਈ (ਵੀ ਜੀਵ ਜੰਤੂ) ਨਹੀਂ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਜੀਵ, ਰੱਬੀ-) ਹੁਕਮ ਨੂੰ ਸਮਝ ਲਏ ਤਾਂ (ਉਹ) ਕੋਈ ਵੀ ਹੰਕਾਰ ਵਾਲਾ (ਬੋਲ) ਨਹੀਂ ਬੋਲ ਸਕਦਾ।੨।

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥

ਗਾਵੈ ਕੋ ਗੁਣ ਵਡਿਆਈਆ ਚਾਰ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥

ਗਾਵੈ ਕੋ ਸਾਜਿ ਕਰੇ ਤਨੁ ਖੇਹ ॥
ਗਾਵੈ ਕੋ ਜੀਅ ਲੈ ਫਿਰਿ ਦੇਹ ॥

ਗਾਵੈ ਕੋ ਜਾਪੈ ਦਿਸੈ ਦੂਰਿ ॥
ਗਾਵੈ ਕੋ ਵੇਖੈ ਹਾਦਰਾ ਹਦੂਰਿ ॥

ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥

ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥

---

**ਬਿੰਦੀ ਸਹਿਤ:** ਵਡਿਆਈਆਂ, ਕੋਟੀਂ, ਦੇਂਦਾ, ਲੈਂਦੇ, ਪਾਹਿਂ, ਖਾਹਿਂ। **ਫੁਟਕਲ:** (੧) 'ਵਡਿਆਈ ਆਚਾਰ' ਪਦ ਛੇਦ ਕਰਨਾ ਠੀਕ ਨਹੀਂ। ਵੇਖੋ 'ਜਪੁ-ਨਿਰਣੈ' ਪੰਨਾ-੯੮
(੨) 'ਜੀਅ' ਦਾ ਉਚਾਰਨ 'ਜੀਆ' ਕਰਨਾ ਅਸ਼ੁੱਧ ਹੈ।

ਕੋਈ (ਜੀਵ, ਮਾਲਕ ਦੇ) ਬਲ ਨੂੰ ਗਾਉਂਦਾ ਹੈ (ਜਿਸ) ਕਿਸੇ (ਕੋਲ, ਵਾਹਿਗੁਰੂ ਜੀ ਦਾ ਬਖ਼ਸ਼ਿਆ) ਬਲ ਹੁੰਦਾ ਹੈ। ਕੋਈ (ਜੀਵ ਸਾਹਿਬ ਵਲੋਂ ਮਿਲੀ ਵਿਸ਼ੇਸ਼) ਦਾਤਿ ਨੂੰ (ਬਖ਼ਸ਼ਿਸ਼ ਰੂਪ) ਚਿੰਨ੍ਹ ਸਮਝ ਕੇ (ਉਸ ਦੇ ਗੁਣ) ਗਾਉਂਦਾ ਹੈ।

ਕੋਈ (ਜੀਵ ਪ੍ਰਭੂ ਦੇ) ਸੁੰਦਰ ਗੁਣ ਤੇ ਵਡਿਆਈਆਂ (ਪ੍ਰਾਪਤ ਕਰਕੇ ਉਸ ਦੇ ਗੁਣ) ਗਾਉਂਦਾ ਹੈ। ਕੋਈ (ਜੀਵ) ਵਿਦਿਆ ਦੁਆਰਾ (ਪ੍ਰਭੂ ਦੇ ਗੁਣ) ਗਾਉਂਦਾ ਹੈ (ਜਿਸ ਦਾ) ਵੀਚਾਰ (ਕਰਨਾ ਬਹੁਤ) ਔਖਾ ਹੈ।

ਕੋਈ (ਜੀਵ ਇਸ ਪੱਖੋਂ) ਗੁਣ ਗਾਉਂਦਾ ਹੈ (ਕਿ ਵਾਹਿਗੁਰੂ) ਸਰੀਰ ਬਣਾ ਕੇ (ਫਿਰ) ਨਾਸ਼ ਕਰ ਦਿੰਦਾ ਹੈ। ਕੋਈ (ਜੀਵ ਪ੍ਰਭੂ ਦੇ ਗੁਣ ਇਸ ਪਖੋਂ) ਗਾਉਂਦਾ ਹੈ ਕਿ (ਉਹ) ਜਿੰਦ ਲੈ ਕੇ, ਫਿਰ (ਨਵਾਂ) ਸਰੀਰ (ਬਖ਼ਸ਼) ਦੇਂਦਾ ਹੈ।

ਕੋਈ (ਜੀਵ ਇਸ ਪੱਖੋਂ ਪ੍ਰਭੂ ਦੇ ਗੁਣ) ਗਾਉਂਦਾ ਹੈ (ਕਿ ਉਹ ਬਹੁਤ) ਦੂਰ ਦਿਸਦਾ ਪ੍ਰਤੀਤ ਹੁੰਦਾ ਹੈ। ਕੋਈ (ਜੀਵ ਉਸ ਪ੍ਰਭੂ ਨੂੰ) ਹਾਜ਼ਰ-ਨਾਜ਼ਰ ਵੇਖਦਾ ਹੈ (ਅਤੇ ਉਸਦੇ) ਗੁਣ ਗਾਉਂਦਾ ਹੈ। (ਕਥਨਹਾਰਿਆਂ ਨੇ ਵਿਆਪਕ ਪ੍ਰਭੂ ਦੀ ਅਜਿਹੀ) ਕਥਾ ਬਿਆਨ ਕੀਤੀ (ਜੋ) ਮੁਕਣ ਵਿਚ ਹੀ ਨਹੀਂ ਆਉਂਦੀ (ਅਮੁੱਕ ਹੈ)। (ਇਹ ਕਥਾ) ਕ੍ਰੋੜਾਂ ਜੀਵਾਂ ਨੇ ਕ੍ਰੋੜਾਂ ਕ੍ਰੋੜਾਂ ਵਾਰੀ ਵਰਣਨ ਕੀਤੀ (ਪਰ ਉਹ ਸੰਪੂਰਨ ਨਹੀਂ ਕਰ ਪਾਏ, ਕਿਉਂਕਿ ਅਕਥ-ਕਥਾ ਹੈ)। ਦੇਣ ਵਾਲਾ (ਕਰਤਾਰ, ਸਭ ਜੀਆਂ ਨੂੰ ਦਾਤਾ) ਦੇਂਦਾ ਹੈ, (ਅਤੇ) ਲੈਣ ਵਾਲੇ ਥਕ ਜਾਂਦੇ ਹਨ। ਜੁੱਗਾਂ ਜੁਗਾਂਤਰਾਂ ਤੋਂ (ਜੀਵ ਪ੍ਰਭੂ ਦੇ ਦਿਤੇ ਪਦਾਰਥ ਨਿਰੰਤਰ) ਖਾਂਦੇ ਹੀ ਖਾਂਦੇ (ਚਲੇ ਆ ਰਹੇ ਹਨ)।

ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ
ਭਾਖਿਆ ਭਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ
ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ
ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ
ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ
ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ
ਨਦਰੀ ਮੋਖੁ ਦੁਆਰੁ ॥

---

**ਬਿੰਦੀ ਸਹਿਤ:** ਨਾਇੰ, ਮੰਗਹਿੰ, ਮੁਹੌਂ, ਨਾਉਂ। **ਫੁਟਕਲ:** 'ਰਾਹੁ ਤੇ ਵੇਪਰਵਾਹੁ' ਨੂੰ 'ਰਾਹੋ ਤੇ ਵੇਪਰਵਾਹੋ' ਉਚਾਰਨਾ ਅਸ਼ੁੱਧ ਹੈ।

ਹੁਕਮ ਕਰਨ ਵਾਲੇ (ਪ੍ਰਭੂ) ਦਾ ਹੁਕਮ (ਹੀ, ਸ੍ਰਿਸ਼ਟੀ ਦਾ ਜੀਵਨ- ਮਾਰਗ ਵਾਲੀ ਮਰਯਾਦਾ) ਨੂੰ ਚਲਾ ਰਿਹਾ ਹੈ। ਨਾਨਕ (ਉਹ) ਬੇ-ਪਰਵਾਹ (ਕਰਤਾ ਪੁਰਖ ਸਾਜੀ ਹੋਈ ਸ੍ਰਿਸ਼ਟੀ ਵੇਖ ਵੇਖ ਕੇ) ਪ੍ਰਸੰਨ ਹੋ ਰਿਹਾ ਹੈ।੩।

(ਉਹ) ਮਾਲਕ ਸਦੀਵੀ ਹੋਂਦ ਵਾਲਾ ਹੈ, ਸਚੇ ਰੂਪ ਨਾਮ ਵਾਲਾ ਹੈ (ਉਸ ਦੀ) ਬੋਲੀ ਪ੍ਰੇਮ ਹੈ, (ਅਤੇ ਉਹ) ਪਾਰ ਤੋਂ ਰਹਿਤ (ਭਾਵ ਬੇਅੰਤ) ਹੈ।

(ਜੀਵ ਪ੍ਰਭੂ ਦੀਆਂ ਸਿਫਤਾਂ) ਆਖਦੇ ਹਨ ਅਤੇ (ਉਸ ਦਾਤੇ ਪਾਸੋਂ ਦਾਤਾਂ) ਮੰਗਦੇ ਹਨ (ਆਹ ਵਸਤੂ) ਦਿਓ, ਔਹ ਪਦਾਰਥ) ਦਿਓ, (ਫਿਰ, ਉਹ ਸਮਰਥ) ਦਾਤਾ (ਸਭ ਨੂੰ) ਦਾਤਾਂ (ਬਖ਼ਸ਼ਿਸ਼) ਕਰਕੇ, (ਨਿਹਾਲ ਕਰ ਰਹਿਆ ਹੈ)।

(ਪਹਿਲਾ ਪ੍ਰਸ਼ਨ- ਦਸੋ ! ਅਜਿਹੇ ਦਾਤੇ ਦੇ) ਸਨਮੁਖ ਫਿਰ ਕਿਹੜੀ (ਭੇਟਾ ਨਜ਼ਰਾਨਾ) ਰਖੀਏ, ਜਿਸ ਦੇ (ਫਲਸਰੂਪ ਉਸ) ਸਾਹਿਬ ਦਾ (ਨੂਰੀ) ਦਰਬਾਰ ਦਿੱਸ ਪਵੇ?

(ਦੂਜਾ ਪ੍ਰਸ਼ਨ-) ਮੂੰਹ ਤੋਂ ਕਿਹੜਾ (ਸ੍ਰੇਸ਼ਟ) ਬੋਲ ਬੋਲਿਆ ਜਾਏ, ਜਿਸ ਨੂੰ ਸੁਣ ਕੇ (ਸਾਹਿਬ ਸਾਡੇ ਨਾਲ) ਪਿਆਰ ਕਰਨ ਲਗ ਪਏ?

(ਦੋਹਾਂ ਪ੍ਰਸ਼ਨਾਂ ਦਾ ਉਤਰ-) ਅੰਮ੍ਰਿਤ ਵੇਲਾ ਹੋਵੇ, ਸਚੁ ਨਾਮ ਦਾ (ਜਾਪ ਹੋਵੇ, ਪ੍ਰਭੂ ਜੀ ਦੀਆਂ ਸਿਫਤਾਂ) ਵਡਿਆਈਆਂ ਦਾ ਵੀਚਾਰ ਕੀਤਾ ਜਾਏ (ਦਰਬਾਰ ਦਿੱਸ ਪਵੇਗਾ)।

ਕਰਮਾਂ (ਭਾਗਾਂ) ਨਾਲ (ਪ੍ਰਭੂ ਦੀ ਸਿਫਤਿ-ਸਾਲਾਹ ਲਈ) ਕਪੜਾ (ਭਾਵ ਸਰੀਰ)ਮਿਲਦਾ ਹੈ, (ਮਿਹਰ ਦੀ)ਨਜ਼ਰ ਨਾਲ (ਕੂੜ ਦੀ ਕੰਧ ਟੁੱਟਣ ਨਾਲ ਪ੍ਰਭੂ ਦਾ) ਮੁਕਤੀ ਰੂਪ ਦਰ (ਮਿਲ ਜਾਂਦਾ ਹੈ)।

ਨਾਨਕ ਏਵੈ ਜਾਣੀਐ
ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ॥
ਆਪੇ ਆਪਿ ਨਿਰੰਜਨੁ ਸੋਇ ॥

ਜਿਨਿ ਸੇਵਿਆ ਤਿਨਿ ਪਾਇਆ ਮਾਨੁ॥
ਨਾਨਕ ਗਾਵੀਐ ਗੁਣੀ ਨਿਧਾਨੁ ॥

ਗਾਵੀਐ ਸੁਣੀਐ
ਮਨਿ ਰਖੀਐ ਭਾਉ ॥

ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥

ਗੁਰਮੁਖਿ ਨਾਦੰ ਗੁਰਮੁਖਿ ਵੇਦੰ
ਗੁਰਮੁਖਿ ਰਹਿਆ ਸਮਾਈ ॥

ਗੁਰੁ ਈਸ਼ਰੁ ਗੁਰੁ ਗੋਰਖੁ ਬਰਮਾ
ਗੁਰੁ ਪਾਰਬਤੀ ਮਾਈ ॥

---

**ਬਿੰਦੀ ਸਹਿਤ: ਫੁਟਕਲ :** 'ਨਿਰੰਜਨੁ' ਨੂੰ 'ਨਰਿੰਜਨੁ' ਉਚਾਰਨਾ ਅਸ਼ੁੱਧ ਹੈ।

ਨਾਨਕ, ਇਸ ਤਰ੍ਹਾਂ (ਜਗਿਆਸੂ ਨੂੰ) ਸਮਝ ਆ ਜਾਂਦੀ ਹੈ ਕਿ ਸਚਿਆਰ (ਪ੍ਰਭੂ) ਸਭ ਕੁਝ ਆਪ ਹੀ (ਆਪਿ) ਹੈ।੪।

(ਉਹ ਨਿਰੰਕਾਰ ਪ੍ਰਭੂ) ਨਾ ਕਿਸੇ(ਮੂਰਤੀ ਵਾਂਗ) ਬਣਾਇਆ ਜਾ ਸਕਦਾ ਹੈ, ਨਾ (ਕਿਸੇ ਥਾਂ ਤੇ) ਸਥਾਪਤ ਕੀਤਾ ਜਾ ਸਕਦਾ ਹੈ। ਉਹ (ਪ੍ਰਭੂ, ਮਾਇਆ ਦੀ) ਕਾਲਖ ਤੋਂ ਰਹਿਤ (ਅਤੇ) ਆਪਣੇ ਆਪ ਤੋਂ (ਪ੍ਰਕਾਸ਼ਮਾਨ ਹੋਇਆ ਹੈ)।
ਜਿਸ (ਜੀਵ ਨੇ ਉਸ ਪੁਰਖੁ ਨਿਰੰਜਨ ਨੂੰ) ਸੇਵਿਆ (ਸਿਮਰਿਆ) ਹੈ ਉਸਨੇ (ਸਚਾ) ਆਦਰ-ਮਾਣ ਪ੍ਰਾਪਤ ਕੀਤਾ ਹੈ। ਨਾਨਕ (ਅਜਿਹੇ) ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਨੂੰ (ਸਦਾ ਹੀ) ਗਾਉਣਾ ਚਾਹੀਦਾ ਹੈ।
(ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦਾ ਜਸ) ਗਾਉਣਾ, ਸੁਣਨਾ ਚਾਹੀਦਾ ਹੈ (ਅਤੇ ਉਸ ਪ੍ਰਤੀ ਆਪਣੇ) ਮਨ ਵਿਚ ਪਿਆਰ ਰਖਣਾ ਚਾਹੀਦਾ ਹੈ।
(ਜਿਹੜਾ ਜੀਵ ਪ੍ਰਭੂ ਦੇ ਗੁਣ ਗਾਏ ਤੇ ਸੁਣੇਗਾ, ਉਹ ਹਰ ਪ੍ਰਕਾਰ ਦੇ) ਦੁਖ ਦੂਰ ਕਰਕੇ (ਨਾਮ ਰੂਪੀ ਸਚਾ) ਸੁਖੁ (ਹਿਰਦੇ ਰੂਪੀ) ਘਰ ਵਿਚ ਲੈ ਜਾਏਗਾ।
ਗੁਰੂ ਦੇ ਮੁਖ ਦੁਆਰਾ (ਉਚਾਰਿਆ) ਨਾਦ (ਮਾਨੋ ਦੈਵੀ ਸੰਗੀਤਕ ਧੁਨੀ) ਹੈ, ਗੁਰੂ ਦੁਆਰਾ (ਉਚਾਰਿਆ) ਬੇਦ (ਦੈਵੀ ਗਿਆਨ ਹੈ ਅਤੇ) ਗੁਰੂ ਦੁਆਰਾ (ਸੋਝੀ ਆਉਦੀ ਹੈ ਕਿ ਅਕਾਲ ਪੁਰਖ ਆਪ ਹੀ ਸਭ ਵਿੱਚ) ਸਮਾਅ ਰਿਹਾ ਹੈ।
(ਸੋ, ਮੇਰੇ ਲਈ) ਗੁਰੂ ਹੀ ਸ਼ਿਵ ਜੀ ਹੈ, ਗੁਰੂ ਹੀ ਗੋਰਖ (ਵਿਸ਼ਨੂੰ), ਗੁਰੂ ਹੀ ਬ੍ਰਹਮਾ ਹੈ, ਗੁਰੂ ਹੀ (ਮੇਰੇ ਲਈ) ਪਾਰਬਤੀ (ਸ਼ਿਵ ਜੀ ਦੀ ਇਸਤਰੀ ਅਤੇ) ਮਾਈ (ਲਛਮੀ ਹੈ)।

ਜੇ ਹਉ ਜਾਣਾ ਆਖਾ ਨਾਹੀ
ਕਹਣਾ ਕਥਨੁ ਨ ਜਾਈ ॥
ਗੁਰਾ ! ਇਕ ਦੇਹਿ ਬੁਝਾਈ
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ ॥੫॥
ਤੀਰਥਿ ਨਾਵਾ ਜੇ ਤਿਸੁ ਭਾਵਾ
ਵਿਣੁ ਭਾਣੇ ਕਿ ਨਾਇ ਕਰੀ ॥
ਜੇਤੀ ਸਿਰਠਿ ਉਪਾਈ ਵੇਖਾ
ਵਿਣੁ ਕਰਮਾ ਕਿ ਮਿਲੈ ਲਈ ॥
ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ ॥
ਗੁਰਾ ਇਕ ਦੇਹਿ ਬੁਝਾਈ
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ ॥੬॥

---

**ਬਿੰਦੀ ਸਹਿਤ:** ਹਉਂ, ਆਖਾਂ, ਨਾਹੀਂ, ਜੀਆਂ, ਨ੍ਹਾਵਾਂ, ਭਾਵਾਂ, ਨ੍ਹਾਇ, ਵੇਖਾਂ, ਕਰਮਾਂ, ਲਈਂ, ਮੈਂ। **ਫੁਟਕਲ:** 'ਗੁਰਾ' ਦਾ ਉਚਾਰਨ 'ਗੁਰਾਂ' ਨਹੀਂ ਕਰਨਾ।

(ਹੇ ਭਾਈ!) ਜੇ ਮੈਂ (ਉਸ ਬੇਅੰਤ ਪ੍ਰਭੂ ਦੀ ਰੂਪ-ਰੇਖਾ) ਜਾਣਦਾ ਹੋਵਾਂ (ਤਾਂ ਤੁਹਾਨੂੰ) ਦਸਾਂ ਨਾ? (ਉਸ ਬਾਰੇ ਪੂਰੀ ਤਰ੍ਹਾਂ) ਵਰਣਨ ਨਹੀਂ ਕੀਤਾ ਜਾ ਸਕਦਾ, ਉਹ ਮਨ ਬਾਣੀ ਤੋਂ ਪਰੇ ਹੈ)।
ਹੇ ਗੁਰ-ਪਰਮੇਸ਼ਰ ਜੀ ! (ਮੈਨੂੰ) ਇਕ (ਤੱਤਵ ਗਲ) ਸਮਝਾ ਦਿਉ, ਕਿ ਸਾਰੇ ਜੀਵਾਂ ਦਾ (ਤੂੰ ਹੀ) ਇਕ ਦਾਤਾ ਹੈਂ, ਸੋ, (ਇਹ ਸ੍ਰੇਸ਼ਟ ਗਲ) ਮੈਨੂੰ ਵਿਸਰ ਨ ਜਾਵੇ।੫।

(ਮੈਂ) ਤੀਰਥ ਉਤੇ (ਤਾਂ) ਨਹਾਵਾਂ, ਜੇ ਉਸ (ਦਾਤੇ ਨੂੰ) ਚੰਗਾ ਲਗ ਜਾਵਾਂ, (ਉਸ ਨੂੰ) ਚੰਗੇ ਲੱਗੇ ਬਿਨਾ, ਮੈਂ ਇਸ਼ਨਾਨ ਕਰਕੇ ਕੀ ਕਰਾਂ? (ਭਾਵ ਕੋਈ ਲਾਭ ਨਹੀਂ)।

ਜਿਤਨੀ ਪੈਦਾ ਹੋਈ ਸ੍ਰਿਸ਼ਟੀ ਮੈਂ ਵੇਖਦਾ ਹਾਂ, ਬਿਨਾ ਭਾਗਾਂ ਤੋਂ (ਕਿਸੇ ਨੂੰ) ਕੀ ਮਿਲਦਾ ਹੈ (ਜੋ ਮੈਂ ਵੀ) ਲੈ ਲਵਾਂ?।

(ਤੱਤ ਇਹ ਹੈ) ਜੇ ਗੁਰੂ ਦੀ ਇਕ ਸਿਖਿਆ (ਧਿਆਨ ਨਾਲ) ਸੁਣੀ ਜਾਵੇ (ਤਾਂ) ਮਤਿ ਵਿਚ ਹੀ ਰਤਨ, ਹੀਰੇ, ਮੋਤੀ (ਭਾਵ ਅਮੋਲਕ ਗੁਣ ਸੁਤੇ ਹੀ ਪ੍ਰਗਟ ਹੋ ਜਾਂਦੇ ਹਨ)।

ਹੇ ਗੁਰ-ਪਰਮੇਸ਼ਰ ਜੀ ! (ਮੈਨੂੰ) ਇਕ (ਤਤ੍ਵ ਗੱਲ) ਸਮਝਾ ਦਿਓ, ਸਾਰੇ ਜੀਆਂ ਦਾ (ਤੂੰ ਹੀ) ਇਕ ਦਾਤਾ ਹੈਂ, ਸੋ, (ਇਹ ਸ੍ਰੇਸ਼ਟ ਗਲ) ਮੈਨੂੰ ਵਿਸਰ ਨਾ ਜਾਵੇ।੬।

ਜੇ ਜੁਗ ਚਾਰੇ ਆਰਜਾ
ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ
ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ
ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ
ਤ ਵਾਤ ਨ ਪੁਛੈ ਕੇ ॥
ਕੀਟਾ ਅੰਦਰਿ ਕੀਟੁ
ਕਰਿ ਦੋਸੀ ਦੋਸੁ ਧਰੇ ॥
ਨਾਨਕ ਨਿਰਗੁਣਿ ਗੁਣੁ ਕਰੇ
ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ
ਜਿ ਤਿਸੁ ਗੁਣੁ ਕੋਇ ਕਰੇ ॥੭॥
ਸੁਣਿਐ ਸਿਧ ਪੀਰ ਸੁਰਿ ਨਾਥ ॥
ਸੁਣਿਐ ਧਰਤਿ ਧਵਲ ਆਕਾਸ ॥

---

ਬਿੰਦੀ ਸਹਿਤ: ਨਵਾਂ, ਖੰਡਾਂ, ਨਾਉਂ, ਤਂ, ਕੀਟਾਂ, ਗੁਣਵੰਤਿਆਂ।

ਜੇ (ਜੋਗ ਸਾਧਨਾਂ ਕਰਕੇ ਕਿਸੇ ਮਨੁੱਖ ਦੀ) ਉਮਰ ਚਾਰ ਜੁੱਗਾਂ (ਜਿਤਨੀ ਹੀ ਨਹੀਂ ਸਗੋਂ) ਦਸ ਗੁਣਾਂ ਹੋਰ ਹੋ ਜਾਵੇ।

(ਫਿਰ ਉਹ ਧਰਤੀ ਦੇ) ਨੌ ਖੰਡਾਂ (ਭਾਵ ਸਾਰੇ ਸੰਸਾਰ) ਵਿਚ ਪ੍ਰਸਿਧ ਹੋ ਜਾਵੇ (ਉਸ ਤੋਂ ਪ੍ਰਭਾਵਤ ਹੋ ਕੇ) ਹਰ ਕੋਈ (ਮਨੁੱਖ, ਉਸ ਦੇ) ਨਾਲ (ਮਗਰ ਮਗਰੈ) ਟੁਰ ਪਵੇ।

(ਫਿਰ ਉਹ ਆਪਣਾ) ਨਾਮ ਚੰਗਾ (ਮਹਾਂ ਪੁਰਸ਼ ਗਿਆਨੀ) ਰਖਵਾ ਕੇ, ਸੰਸਾਰ ਵਿਚ ਜਸ ਤੇ ਕੀਰਤੀ (ਭਾਵ ਬਹੁਤ ਸ਼ੋਭਾ ਪ੍ਰਾਪਤ ਕਰ) ਲਵੇ।

ਜੇ (ਕੋਈ ਮਨੁੱਖ) ਉਸ (ਅਕਾਲ ਪੁਰਖ ਦੀ) ਦ੍ਰਿਸ਼ਟੀ ਵਿੱਚ ਨਹੀਂ ਆਇਆ (ਭਾਵ ਕਿਰਪਾ ਦਾ ਪਾਤਰ ਨਹੀਂ ਬਣਿਆ), ਤਾਂ ਉਸ ਦੀ ਕੋਈ ਖ਼ਬਰਸਾਰ ਤੱਕ ਨਹੀਂ ਲਵੇਗਾ।

(ਉਹ) ਕੀੜਿਆਂ ਅੰਦਰ (ਇਕ ਨੀਚ) ਕੀੜਾ (ਸਮਝ ਕੇ ਉਸ ਉਤੇ ਨਾਮ ਭੁੱਲਣ ਦਾ) ਦੋਸ਼ ਲਾ ਕੇ (ਪ੍ਰਭੂ ਉਸ ਨੂੰ) ਦੋਸ਼ੀ ਠਹਿਰਾਏਗਾ।

ਨਾਨਕ, (ਪ੍ਰਭੂ ਜਿਥੇ) ਗੁਣ ਹੀਣਿਆਂ ਨੂੰ ਗੁਣ (ਪ੍ਰਦਾਨ) ਕਰਦਾ ਹੈ, (ਉਥੇ) ਗੁਣਵਾਨਾਂ ਨੂੰ (ਹੋਰ) ਗੁਣ ਦਿੰਦਾ ਹੈ।

(ਪਰ ਸੰਸਾਰ ਵਿੱਚ ਇਹੋ ਜਿਹਾ ਕੋਈ) ਨਹੀਂ ਦਿਸਦਾ ਜੋ ਉਸ (ਗੁਣੀ ਨਿਧਾਨ ਪ੍ਰਭੂ) ਨੂੰ ਕੋਈ (ਗੁਣ) ਕਰ ਸਕੇ ।੭।

(ਨਾਮ) ਸੁਣਨ ਨਾਲ (ਜੀਵ) ਸਿੱਧਾਂ, ਪੀਰਾਂ, ਦੇਵਤਿਆਂ, ਨਾਥਾਂ (ਵਾਲੀ ਸ਼ਕਤੀ ਪ੍ਰਾਪਤ ਕਰ ਲੈਂਦਾ ਹੈ)। (ਨਾਮ) ਸੁਣਨ ਨਾਲ, ਧਰਤੀ ਨੂੰ ਬਲਦ ਦੇ (ਚੁਕਣ ਵਾਲੀ ਮਨਘੜਤ ਕਹਾਣੀ ਅਤੇ) ਆਕਾਸ਼ ਦਾ (ਬਿਨਾ ਥੰਮਾਂ ਦੇ ਟਿਕਣ ਵਾਲਾ ਤੱਤ ਗਿਆਨ ਹੋ ਜਾਂਦਾ ਹੈ)।

ਸੁਣਿਐ ਦੀਪ ਲੋਅ ਪਾਤਾਲ ॥
ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੮॥
ਸੁਣਿਐ ਈਸਰੁ ਬਰਮਾ ਇੰਦੁ ॥
ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ ॥
ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੯॥
ਸੁਣਿਐ ਸਤੁ ਸੰਤੋਖੁ ਗਿਆਨੁ ॥
ਸੁਣਿਐ ਅਠਸਠਿ ਕਾ ਇਸਨਾਨੁ ॥
ਸੁਣਿਐ ਪੜਿ ਪੜਿ ਪਾਵਹਿ ਮਾਨੁ ॥
ਸੁਣਿਐ ਲਾਗੈ ਸਹਜਿ ਧਿਆਨੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੧੦॥

---

**ਬਿੰਦੀ ਸਹਿਤ:** ਸੁਣਿਐਂ, ਭਗਤਾਂ, ਪਾਵਹਿਂ। **ਫੁਟਕਲ:** 'ਪੋਹਿ' ਨੂੰ 'ਪੋਹ' ਨਹੀਂ ਪੜ੍ਹਨਾ। ਇਸ਼ਨਾਨ, ਪੜ੍ਹਿ।

(ਨਾਮ) ਸੁਣਨ ਨਾਲ (ਅਨਗਿਣਤ) ਟਾਪੂਆਂ, ਲੋਕਾਂ, (ਅਤੇ) ਪਾਤਾਲਾਂ ਵਿਚ (ਪ੍ਰਭੂ ਦੀ ਵਿਆਪਕ ਸ਼ਕਤੀ ਦਾ ਗਿਆਨ ਹੋ ਜਾਂਦਾ ਹੈ)। (ਨਿਰੰਤਰ ਗੁਰਮਤਿ ਨਾਮ) ਸੁਣਨ ਨਾਲ (ਸ੍ਰੋਤੇ ਨੂੰ) ਜਮ-ਕਾਲ ਛੋਹ ਨਹੀਂ ਸਕਦਾ। ਨਾਨਕ, (ਨਾਮ-ਸਿਮਰਨ ਸਦਕਾ ਰੱਬੀ) ਭਗਤਾਂ ਅੰਦਰ ਸਦੀਵੀ (ਆਤਮਿਕ) ਖੇੜਾ (ਭਰ ਜਾਂਦਾ ਹੈ)। (ਨਿਰੰਤਰ ਨਾਮ) ਸੁਣਨ ਨਾਲ ਦੁੱਖਾਂ-ਕਲੇਸ਼ਾਂ ਪਾਪਾਂ ਦਾ ਨਾਸ਼ (ਖ਼ਾਤਮਾ) ਹੋ ਜਾਂਦਾ ਹੈ।੮।

(ਨਾਮ) ਸੁਣਨ ਨਾਲ (ਜੀਵ) ਸ਼ਿਵ ਜੀ, ਬ੍ਰਹਮਾ ਅਤੇ ਇੰਦਰ (ਆਦਿਕ ਦੇਵਤਿਆਂ ਦੀ ਪਦਵੀ ਤੱਕ ਅਪੜ ਜਾਂਦਾ ਹੈ)। (ਨਾਮ) ਸੁਣਨ ਨਾਲ ਮੰਦਾ (ਮਨੁੱਖ ਵੀ ਆਪਣੇ) ਮੂੰਹ ਦੁਆਰਾ (ਰਬੀ) ਸਿਫਤਾਂ (ਕਰਨ ਜੋਗ ਬਣ ਜਾਂਦਾ ਹੈ)। ਨਾਮ (ਸੁਣਨ) ਨਾਲ (ਪ੍ਰਭੂ ਮਿਲਾਪ ਦੀ) ਜੁਗਤੀ ਅਤੇ ਸਰੀਰ ਵਿਚ (ਗੁਹਝ ਪਦਾਰਥਾਂ ਬਾਰੇ) ਭੇਦਾਂ ਦਾ (ਪੱਤਾ ਲਗ ਜਾਂਦਾ ਹੈ)। (ਨਾਮ) ਸੁਣਨ ਨਾਲ ਸ਼ਾਸਤਰਾਂ, ਸਿਮ੍ਰਤੀਆਂ ਅਤੇ ਵੇਦਾਂ (ਬਾਰੇ ਤੱਤ ਗਿਆਨ ਪ੍ਰਗਟ ਹੋ ਜਾਂਦਾ ਹੈ)। ਨਾਨਕ, (ਨਾਮ ਸਿਮਰਨ ਦਾ ਸਦਕਾ, ਰਬੀ) ਭਗਤਾਂ ਅੰਦਰ ਸਦੀਵੀ (ਆਤਮਿਕ) ਖੇੜਾ (ਬਣਿਆ ਰਹਿੰਦਾ ਹੈ ਨਿਰੰਤਰ ਨਾਮ) ਸੁਣਨ ਨਾਲ ਦੁੱਖਾਂ- ਕਲੇਸ਼ਾਂ, ਪਾਪਾਂ ਦਾ ਨਾਸ਼ (ਖ਼ਾਤਮਾ) ਹੋ ਜਾਂਦਾ ਹੈ।੯।

(ਨਾਮ) ਸੁਣਨ ਨਾਲ ਦਾਨ ਰੂਪ (ਬ੍ਰਿਤੀ), ਸਬਰ (ਆਦਿ ਸ੍ਰੇਸ਼ਟ ਗੁਣਾਂ ਦਾ) ਪ੍ਰਕਾਸ਼ ਹੋ ਜਾਂਦਾ ਹੈ। (ਨਾਮ) ਸੁਣਨ ਨਾਲ (ਸੁਤੇ ਸਿਧ ਹੀ) ਅਠਾਹਠ ਤੀਰਥਾਂ ਦਾ ਇਸ਼ਨਾਨ (ਹੋ ਜਾਂਦਾ ਹੈ)। (ਨਾਮ) ਸੁਣਨ ਨਾਲ (ਗੁਰਬਾਣੀ ਦਾ) ਪਾਠ ਪੜ੍ਹ ਕੇ (ਅਭਿਆਸ) ਕਰਕੇ, (ਜਗਿਆਸੂ ਸੱਚਾ) ਮਾਣ ਪਾਉਂਦੇ ਹਨ। (ਨਾਮ) ਸੁਣਨ ਨਾਲ (ਸਹਜੇ ਹੀ) ਅਡੋਲ-ਅਵਸਥਾ (ਚੌਥੇ ਪਦ) ਵਿਚ ਧਿਆਨ ਲਗ ਜਾਂਦਾ ਹੈ। ਨਾਨਕ, (ਨਾਮ ਸਿਮਰਨ ਦਾ ਸਦਕਾ) ਭਗਤਾਂ ਦੇ (ਹਿਰਦੇ ਅੰਦਰ) ਸਦੀਵੀ ਖੇੜਾ (ਬਣਿਆ ਰਹਿੰਦਾ ਹੈ)। (ਨਾਮ) ਸੁਣਨ ਨਾਲ ਦੁਖਾਂ (ਕਲੇਸ਼ਾਂ) ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੧੦।

ਸੁਣਿਐ ਸਰਾ ਗੁਣਾ ਕੇ ਗਾਹ ॥
ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ ॥
ਸੁਣਿਐ ਹਾਥ ਹੋਵੈ ਅਸਗਾਹੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੧੧॥
ਮੰਨੇ ਕੀ ਗਤਿ ਕਹੀ ਨ ਜਾਇ ॥
ਜੇ ਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣਹਾਰੁ ॥
ਮੰਨੇ ਕਾ ਬਹਿ ਕਰਨਿ ਵੀਚਾਰੁ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥
ਮੰਨੈ ਸੁਰਤਿ ਹੋਵੈ ਮਨਿ ਬੁਧਿ ॥
ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨ ਖਾਇ ॥
ਮੰਨੈ ਜਮ ਕੈ ਸਾਥਿ ਨ ਜਾਇ ॥

---

**ਬਿੰਦੀ ਸਹਿਤ:** ਸਰਾਂ,ਭਗਤਾਂ,ਮੁਹਿਂ,ਚੋਟਾਂ। **ਫੁਟਕਲ:** ਸ਼ੇਖ਼, ਪਾਤਿਸ਼ਾਹ। 'ਰਾਹੁ' ਤੇ 'ਅਸਗਾਹੁ' ਨੂੰ 'ਰਾਹੋ, ਅਸਗਾਹੋ' ਨਹੀਂ ਉਚਾਰਨਾ।

(ਨਾਮ) ਸੁਣਨ ਨਾਲ ਗੁਣਾਂ ਦੇ ਸਰੋਵਰ ਨੂੰ ਗਾਹਣ (ਸਦਕਾ ਦੈਵੀ ਗੁਣਾਂ ਨੂੰ ਅਵਗਾਹਨ ਕਰਨ ਦਾ) ਗਿਆਨ ਹੋ ਜਾਂਦਾ ਹੈ। (ਨਾਮ) ਸੁਣਨ ਨਾਲ ਸ਼ੇਖਾਂ (ਮੁਸਲਮਾਨੀ ਆਗੂਆਂ), ਪੀਰਾਂ (ਅਤੇ ਦੁਨਿਆਵੀ ਪਾਤਿਸ਼ਾਹਾਂ ਵਰਗੀ ਬ੍ਰਿਤੀ ਪਾ ਲਈਦੀ ਹੈ)। (ਨਾਮ) ਸੁਣਨ ਨਾਲ (ਮਾਨਸਿਕ ਤੌਰ ਤੇ) ਅੰਧੇ (ਅਗਿਆਨੀ ਮਨੁੱਖ ਵੀ ਪ੍ਰਭੂ ਦਾ) ਮਾਰਗ ਪਾ ਲੈਂਦੇ ਹਨ। (ਨਾਮ) ਸੁਣਨ ਨਾਲ ਅਤਿ ਡੂੰਘੇ ਸੰਸਾਰ ਰੂਪ ਸਾਗਰ (ਦੇ ਥਾਹ ਬਾਰੇ) ਸੋਝੀ ਆ ਜਾਂਦੀ ਹੈ। ਨਾਨਕ, (ਨਾਮ ਸਿਮਰਨ ਦਾ ਸਦਕਾ, ਰਬੀ) ਭਗਤਾਂ ਅੰਦਰ ਸਦੀਵੀ ਆਤਮਿਕ ਖੇੜਾ (ਬਣਿਆ ਰਹਿੰਦਾ ਹੈ)। (ਨਾਮ) ਸੁਣਨ ਨਾਲ ਦੁੱਖਾਂ ਕਲੇਸ਼ਾਂ (ਅਤੇ ਸਮੂਹ) ਪਾਪਾਂ ਦਾ ਨਾਸ਼ ਹੋ ਜਾਂਦਾ ਹੈ।੧੧।

(ਨਾਮ) ਮੰਨਣ ਵਾਲੇ (ਮਨੁੱਖ ਭਾਵ ਕਮਾਈ ਕਰਨ ਵਾਲੇ) ਦੀ (ਪੂਰਨ) ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ। ਜੇ ਕੋਈ (ਮਨੁੱਖ ਅਵਸਥਾ ਬਾਰੇ ਕੁਝ) ਕਹਿੰਦਾ ਹੈ (ਫਿਰ) ਪਿਛੋਂ ਪਛਤਾਉਂਦਾ ਹੈ (ਕਿਉਂਕਿ ਉਹ ਉਥੇ ਅਪੜਿਆ ਨਹੀਂ ਹੁੰਦਾ)। (ਮੰਨਣ ਵਾਲੇ ਦੀ ਪੂਰੀ ਅਵਸਥਾ ਦਸਣ ਲਈ) ਨਾ ਕਾਗਜ਼ ਉਤੇ (ਲਿਖਣ ਵਾਲੀ ਕੋਈ) ਕਲਮ, ਨਾ (ਕੋਈ) ਲਿਖਾਰੀ ਹੈ। (ਸੁਚੱਜੇ ਵਿਦਵਾਨ ਨਾਮ) ਮੰਨਣ ਵਾਲੇ (ਜਗਿਆਸੂ ਦੇ ਜੀਵਨ ਬਾਰੇ) ਬੈਠ ਕੇ ਵੀਚਾਰ ਕਰਦੇ ਹਨ (ਪਰ ਪੂਰਾ ਵੇਰਵਾ ਨਹੀਂ ਦੇ ਸਕਦੇ)। ਮਾਇਆ ਦੀ ਕਾਲਖ ਤੋਂ ਰਹਿਤ (ਪ੍ਰਭੂ ਦਾ) ਨਾਮ (ਉਸ ਦਾ) ਇਹੋ ਜਿਹਾ (ਸੁਖਦਾਈ ਪ੍ਰਤੀਤ) ਹੁੰਦਾ ਹੈ, (ਹਾਂ) ਜੇ ਕੋਈ ਮਨ ਕਰਕੇ (ਭਾਵ ਕਮਾਈ ਕਰਕੇ ਨਾਮੁ) ਮੰਨਣਾ ਜਾਣਦਾ ਹੋਵੇ।੧੨।

(ਗੁਰ-ਸਿਖਿਆ) ਮੰਨਣ ਵਾਲੇ (ਜਗਿਆਸੂ) ਦੇ ਮਨ ਅਤੇ ਬੁਧੀ ਵਿਚ (ਵਿਸ਼ੇਸ਼ ਗਿਆਨ ਦੀ) ਸੋਝੀ ਆ ਜਾਂਦੀ ਹੈ। ਮੰਨਣ ਵਾਲੇ (ਜਗਿਆਸੂ ਅੰਦਰ) ਸਾਰੇ ਭਵਨਾਂ ਦੀ (ਅਸਲੀਅਤ ਬਾਰੇ) ਸੋਝੀ ਆ ਜਾਂਦੀ ਹੈ। (ਨਾਮ) ਮੰਨਣ ਵਾਲਾ (ਜਗਿਆਸੂ ਆਪਣੇ) ਮੂੰਹ ਉਤੇ (ਕਿਸੇ ਪ੍ਰਕਾਰ ਦੀਆਂ) ਚੋਟਾਂ (ਸੱਟਾਂ) ਨਹੀਂ ਖਾਂਦਾ। (ਨਾਮੁ) ਮੰਨਣ ਵਾਲਾ (ਜਗਿਆਸੂ) ਜਮ ਦੇ (ਦੂਤਾਂ) ਨਾਲ ਨਹੀਂ ਜਾਂਦਾ।

ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥
ਮੰਨੈ ਮਾਰਗਿ ਠਾਕ ਨ ਪਾਇ ॥
ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥
ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥
ਮੰਨੈ ਪਾਵਹਿ ਮੋਖੁ ਦੁਆਰੁ ॥
ਮੰਨੈ ਪਰਵਾਰੈ ਸਾਧਾਰੁ ॥
ਮੰਨੈ ਤਰੈ ਤਾਰੇ ਗੁਰੁ ਸਿਖ ॥
ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮ ਨਿਰੰਜਨ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

---

**ਬਿੰਦੀ ਸਹਿਤ:** ਸਿਉਂ, ਪਾਵਹਿਂ, ਭਵਹਿਂ।

**ਫੁਟਕਲ :** 'ਮਗੁ ਨ' ਨੂੰ 'ਮਗੁਨ' ਨਹੀਂ ਉਚਾਰਨਾ।

ਮਾਇਆ ਦੀ ਕਾਲਖ ਤੋਂ ਰਹਿਤ (ਪ੍ਰਭੂ) ਦਾ ਨਾਮ ਇਹੋ ਜਿਹਾ (ਸੁਖਦਾਈ) ਹੁੰਦਾ ਹੈ, (ਹਾਂ) ਜੇ ਕੋਈ (ਸਹੀ ਅਰਥਾਂ ਵਿਚ ਨਾਮ ਨੂੰ) ਮਨ ਕਰਕੇ (ਭਾਵ ਕਮਾਈ ਕਰਕੇ) ਮੰਨਣਾ ਜਾਣਦਾ ਹੋਵੇ।੧੩।

(ਨਾਮ) ਮੰਨਣ ਵਾਲੇ ਦੇ (ਜੀਵਨ ਮਨੋਰਥ ਵਾਲੇ) ਰਸਤੇ ਵਿਚ (ਕਿਸੇ ਪ੍ਰਕਾਰ ਦੀ) ਰੁਕਾਵਟ ਨਹੀਂ ਪੈਂਦੀ। (ਨਾਮ) ਮੰਨਣ ਵਾਲਾ (ਮਨੁੱਖ ਸੰਸਾਰ ਚੋਂ ਸ਼ੋਭਾ ਖਟ ਕੇ) ਪਰਤੱਖ ਇਜ਼ਤ ਨਾਲ (ਰਬੀ ਦਰਬਾਰ ਵਿਚ) ਜਾਂਦਾ ਹੈ। (ਨਾਮ) ਮੰਨਣ ਵਾਲਾ (ਜੀਵ ਨਾਮ-ਮਾਰਗ ਤੋਂ ਬਿਨਾਂ) ਨਾ (ਕਿਸੇ ਦੇ ਦਸੇ) ਮਾਰਗ (ਅਤੇ ਨਾ ਕਿਸੇ ਦੁਬਿਧਾ ਵਾਲੇ) ਪੰਥ ਤੇ ਚਲਦਾ ਹੈ, (ਕਿਉਂਕਿ ਨਾਮ) ਮੰਨਣ ਵਾਲੇ (ਜਗਿਆਸੂ ਦਾ) ਰਿਸ਼ਤਾ (ਸਿੱਧਾ ਸੱਚ ਰੂਪੀ) ਧਰਮ ਨਾਲ (ਜੁੜ ਜਾਂਦਾ ਹੈ)। ਮਾਇਆ ਦੀ ਕਾਲਖ ਤੋਂ ਰਹਿਤ (ਪ੍ਰਭੂ) ਦਾ ਨਾਮ ਇਹੋ ਜਿਹਾ (ਸੁਖਦਾਈ) ਹੁੰਦਾ ਹੈ, (ਹਾਂ) ਜੇ ਕੋਈ (ਜੀਵ ਸਹੀ ਅਰਥਾਂ ਵਿਚ ਨਾਮ) ਮੰਨ ਕੇ ਮਨ ਵਿਚ ਮੰਨਣਾ (ਭਾਵ ਕਮਾਈ ਕਰਨੀ) ਜਾਣਦਾ ਹੋਵੇ।੧੪।

(ਨਾਮ) ਮੰਨਣ ਵਾਲੇ (ਜਗਿਆਸੂ) ਮੁਕਤੀ ਰੂਪ ਦਰਵਾਜ਼ਾ ਪ੍ਰਾਪਤ ਕਰ ਲੈਂਦੇ ਹਨ। (ਨਾਮ) ਮੰਨਣ ਵਾਲਾ (ਜਗਿਆਸੂ ਆਪਣੇ) ਪਰਵਾਰ ਨੂੰ ਵੀ (ਨਾਮ) ਆਸਰੇ (ਸੰਸਾਰ ਭਉਜਲ ਤੋਂ ਪਾਰ ਕਰ ਲੈਂਦਾ ਹੈ)। (ਨਾਮ ਨੂੰ) ਮੰਨਣ ਵਾਲਾ (ਆਪ ਸੰਸਾਰ ਤੋਂ) ਤਰ ਜਾਂਦਾ ਹੈ, ਗੁਰੂ ਰੂਪ ਸਿਖਿਆ (ਦੁਆਰਾ ਹੋਰਨਾਂ ਨੂੰ ਵੀ) ਤਾਰ ਦਿੰਦਾ ਹੈ। ਨਾਨਕ, (ਨਾਮ ਨੂੰ) ਮੰਨਣ ਵਾਲੇ ਜਗਿਆਸੂ, (ਦਰ ਦਰ ਤੋਂ) ਭਿਖਿਆ (ਮੰਗਣ ਲਈ) ਨਹੀਂ ਭਉਂਦੇ ਫਿਰਦੇ। ਮਾਇਆ ਦੀ ਕਾਲਖ ਤੋਂ ਰਹਿਤ (ਪ੍ਰਭੂ ਦਾ) ਨਾਮ ਇਹੋ ਜਿਹਾ (ਸੁਖਦਾਈ) ਹੁੰਦਾ ਹੈ। ਜੇ ਕੋਈ (ਸਹੀ ਅਰਥਾਂ ਵਿਚ ਨਾਮ) ਮੰਨ ਕੇ ਮਨ ਵਿਚ (ਨਾਮ-ਕਮਾਈ ਕਰਨੀ) ਜਾਣਦਾ ਹੋਵੇ।੧੫।

ਪੰਚ ਪਰਵਾਣ ਪੰਚ ਪਰਧਾਨ ॥
ਪੰਚੇ ਪਾਵਹਿ ਦਰਗਹ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥
ਪੰਚਾ ਕਾ ਗੁਰੁ ਏਕੁ ਧਿਆਨੁ ॥
ਜੇ ਕੋ ਕਹੈ ਕਰੈ ਵੀਚਾਰੁ ॥
ਕਰਤੇ ਕੈ ਕਰਣੈ ਨਾਹੀ ਸੁਮਾਰ ॥
ਧੌਲੁ ਧਰਮੁ ਦਇਆ ਕਾ ਪੂਤ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥
ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
ਜੀਅ ਜਾਤਿ ਰੰਗਾ ਕੇ ਨਾਵ ॥
ਸਭਨਾ ਲਿਖਿਆ ਵੁੜੀ ਕਲਾਮ ॥

---

**ਬਿੰਦੀ ਸਹਿਤ :** ਪਾਵਹਿਂ, ਸੋਹਹਿਂ, ਪੰਚਾਂ, ਨਾਹੀਂ, ਰੰਗਾਂ, ਨਾਂਵ, ਸਭਨਾਂ, ਕਲਾਂਮ। **ਫੁਟਕਲ :** ਸ਼ੁਮਾਰ।

(ਗੁਰਮਤਿ ਰਹਿਣੀ ਵਿਚ ਪਰਪਕ) ਪੰਚ (ਪੁਰਸ਼ ਰੱਬੀ ਦਰਬਾਰ ਵਿਚ) ਪਰਵਾਣ (ਅਤੇ) ਪ੍ਰਧਾਨ (ਹੁੰਦੇ ਹਨ)। (ਅਜਿਹੇ) ਪੰਚ ਹੀ (ਰਬੀ) ਦਰਗਾਹ ਵਿਚ ਮਾਨ (ਆਦਰ- ਸਤਿਕਾਰ) ਪਾਉਂਦੇ ਹਨ। (ਅਜਿਹੇ ਪ੍ਰਮਾਣੀਕ) ਪੰਚ, ਰਾਜਿਆਂ ਦੇ ਰਾਜੇ (ਅਕਾਲ ਪੁਰਖ ਜੀ ਦੇ) ਦੁਆਰੇ ਉਤੇ ਸੋਭਾ ਪਾਉਂਦੇ ਹਨ। (ਅਜਿਹੇ ਗੁਰਮੁਖ) ਪੰਚਾਂ ਦਾ ਧਿਆਨ (ਕੇਵਲ) ਇਕ (ਗੁਰੂ ਗੁਰੂ ਜਪਣ ਉਤੇ ਹੀ ਕੇਂਦਰਤ ਹੁੰਦਾ ਹੈ)।

ਜੇ ਕੋਈ (ਮਨੁੱਖ, ਕਰਤਾ ਪੁਰਖ ਜੀ ਦੀ ਰਚਨਾ ਬਾਰੇ ਕੁਝ) ਕਹਿੰਦਾ ਤੇ ਵੀਚਾਰ ਕਰਦਾ ਹੈ, (ਉਹ ਇਹੋ ਸਿੱਟਾ ਕਢਦਾ ਹੈ ਕਿ) ਕਰਤੇ ਦੇ ਕੀਤੇ ਹੋਏ ਕੰਮਾਂ ਦਾ ਕੋਈ ਸ਼ੁਮਾਰ (ਭਾਵ ਗਿਣਤੀ-ਮਿਣਤੀ) ਨਹੀਂ।

(ਧਰਤੀ ਨੂੰ ਬੈਲ ਦੇ ਸਿੰਘਾਂ ਉਪਰ ਚੁਕਣ ਵਾਲੀ ਪ੍ਰਚਲਤ ਵਿਚਾਰ ਮਨੋ ਕਲਪਿਤ ਹੈ, ਅਸਲ ਵਿਚ) ਧਰਮ ਰੂਪ ਬਲਦ ਹੈ (ਜੋ) ਦਇਆ ਦਾ ਪੁੱਤਰ ਹੈ। ਜਿਸ (ਵਾਹਿਗੁਰੂ) ਨੇ ਸੰਤੋਖ ਰੂਪ (ਸ਼ਕਤੀ) ਨੂੰ (ਮਰਯਾਦਾ ਰੂਪੀ) ਸੂਤਰ ਵਿੱਚ ਟਿਕਾ ਕੇ ਰਖਿਆ ਹੋਇਆ ਹੈ।

ਜੇ ਕੋਈ (ਮਨੁੱਖ ਉਪਰੋਕਤ ਅਸਲੀਅਤ ਨੂੰ) ਸਮਝ ਲਏ (ਤਾਂ ਉਹ ਸੰਸਾਰ ਵਿਚ) ਸਚਿਆਰ (ਪ੍ਰਗਟ) ਹੋ ਜਾਂਦਾ ਹੈ। (ਕੀ ਕੋਈ ਅੰਦਾਜ਼ਾ ਲਾ ਸਕਦਾ ਹੈ ਕਿ ਉਸ) ਬਲਦ ਉਤੇ ਧਰਤੀ ਤੇ ਵਸਦੇ ਲੋਕਾਂ ਤੇ ਹੋਰ ਪਦਾਰਥਾਂ ਦਾ) ਕਿਤਨਾ ਕੁ ਭਾਰ ਹੈ?

ਧਰਤੀ (ਇਕ ਨਹੀਂ, ਇਸ ਤੋਂ) ਪਰੇ ਹੋਰ ਧਰਤੀ (ਉਸ ਤੋਂ) ਪਰੇ ਹੋਰ (ਗਲ ਕੀ, ਅਨਗਿਣਤ ਧਰਤੀਆਂ ਹਨ)। (ਜੇ) ਉਸ (ਬਲਦ) ਉਤੇ (ਧਰਤੀਆਂ ਦਾ ਬੇਅੰਤ) ਭਾਰ ਹੈ ਤਾਂ ਉਸ ਬਲਦ ਦੇ) ਹੇਠਾਂ ਕਿਹੜਾ ਐਨਾ ਬੱਲ ਖੜਾ ਹੈ?

(ਧਰਤੀ ਉਤੇ) ਕਈ ਜਾਤੀਆਂ ਦੇ (ਜੰਤੂ, ਕਈ) ਰੰਗਾਂ ਦੇ ਕਈ ਨਾਵਾਂ (ਵਾਲੇ ਜੀਵ ਹਨ)। ਸਮੂਹ (ਜੀਵ-ਜੰਤੂਆਂ ਦੇ ਮੱਥੇ ਉਤੇ) ਨਿਰੰਤਰ ਚਲਦੀ ਹੁਕਮ ਰੂਪੀ ਕਲਮ ਨਾਲ (ਕਰਮਾਂ ਰੂਪੀ ਲੇਖਾ) ਲਿਖਿਆ (ਹੋਇਆ ਹੈ)।

ਏਹੁ ਲੇਖਾ ਲਿਖਿ ਜਾਣੈ ਕੋਇ ॥
ਲੇਖਾ ਲਿਖਿਆ ਕੇਤਾ ਹੋਇ ॥
ਕੇਤਾ ਤਾਣੁ ਸੁਆਲਿਹੁ ਰੂਪੁ ॥
ਕੇਤੀ ਦਾਤਿ ਜਾਣੈ ਕੌਣ ਕੂਤੁ ॥

ਕੀਤਾ ਪਸਾਉ ਏਕੋ ਕਵਾਉ ॥
ਤਿਸ ਤੇ ਹੋਏ ਲਖ ਦਰੀਆਉ ॥

ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਅਸੰਖ ਜਪ ਅਸੰਖ ਭਾਉ ॥
ਅਸੰਖ ਪੂਜਾ ਅਸੰਖ ਤਪ ਤਾਉ ॥

ਅਸੰਖ ਗਰੰਥ ਮੁਖਿ ਵੇਦ ਪਾਠ ॥
ਅਸੰਖ ਜੋਗ ਮਨਿ ਰਹਹਿ ਉਦਾਸ ॥

---

**ਬਿੰਦੀ ਸਹਿਤ :** ਕਹਾਂ, ਜਾਵਾਂ, ਰਹਹਿਂ। **ਫੁਟਕਲ :** 'ਏਹੁ' ਨੂੰ 'ਏਹੋ' ਪੜ੍ਹਨਾ ਅਸ਼ੁੱਧ ਹੈ।

ਇਹ (ਕਰਮਾਂ ਰੂਪੀ) ਲੇਖਾ, ਕੋਈ (ਮਨੁੱਖ) ਲਿਖਣਾ ਜਾਣਦਾ ਹੋਵੇ (ਉਹ ਦਸੇ ਕਿ-)। ਲਿਖਿਆ ਹੋਇਆ ਲੇਖਾ ਕਿਤਨਾ (ਵਿਸਥਾਰ ਭਰਪੂਰ) ਹੋਵੇਗਾ?।

(ਕਰਤਾ ਪੁਰਖ ਜੀ ਦਾ) ਕਿਤਨਾ ਬਲ ਹੈ? ਕਿਤਨਾ ਸੁੰਦਰ ਰੂਪ ਹੈ? (ਕੋਈ ਦਸੇ?) (ਉਸ ਦੀ ਕਿਤਨੀ ਵੱਡੀ) ਦਾਤਿ ਹੈ (ਉਸ ਦੀ ਬੇਅੰਤ ਸ਼ਕਤੀ ਦਾ) ਅੰਦਾਜ਼ਾ (ਲਾਉਣਾ) ਕੌਣ ਜਾਣਦਾ ਹੈ? (ਕੋਈ ਨਹੀਂ)।

(ਸਚਾਈ ਇਹ ਹੈ ਕਿ ਉਹ ਸਿਰਜਨਹਾਰ ਜਿਸ ਨੇ) ਇਕ ਵਾਕ (ਹੁਕਮ) ਤੋਂ (ਸਾਰੀ ਸ੍ਰਿਸ਼ਟੀ ਦਾ) ਪਸਾਰਾ ਕੀਤਾ, ਉਸ ਦੇ (ਇਕ ਵਾਕ ਤੋਂ) ਲਖਾਂ ਦਰੀਆਉ (ਭਾਵ ਜੀਵਨ ਚੇਤਨਾ ਦੇ ਪ੍ਰਵਾਹ) ਹੋਂਦ ਵਿਚ ਆਏ (ਓਹੀ ਜਾਣਦਾ ਹੈ)।

(ਹੇ ਪ੍ਰਭੂ! ਮੇਰੀ) ਕੀ ਸ਼ਕਤੀ ਹੈ ਕਿ ਮੈਂ ਤੇਰੇ ਕੁਦਰਤੀ ਪਸਾਰੇ ਦੇ ਵਿਸਥਾਰ ਬਾਰੇ ਵੀਚਾਰ ਪ੍ਰਗਟ ਕਰ ਸਕਾਂ। (ਮੇਰੀ ਤੁੱਛ ਬੁਧੀ ਹੈ, (ਮੈਂ ਸਭ) ਗਿਣਤੀਆਂ ਮਿਣਤੀਆਂ ਛਡ ਕੇ ਕਿਉਂ ਨਾ ਇਕੋ ਵਾਰ (ਹੀ ਤੈਥੋਂ) ਕੁਰਬਾਨ ਹੋ ਜਾਵਾਂ।

(ਹੇ ਪ੍ਰਭੂ ! ਜੋ ਕਾਰ) ਤੈਨੂੰ ਭਾਉਂਦੀ ਹੈ, ਉਹੀ ਚੰਗੀ ਕਾਰ ਹੈ। ਹੇ ਆਕਾਰ-ਰਹਿਤ (ਕਰਤਾਰ !) ਤੂੰ ਸਦਾ ਸਥਿਰ ਰਹਿਣ ਵਾਲਾ ਹੈਂ (ਬਾਕੀ ਸਭ ਕੁਝ ਚਲਾਇਮਾਨ ਹੈ)।੧੬।

(ਸਿਰਜਨਹਾਰ ਦੀ ਕੁਦਰਤਿ ਵਿਚ) ਅਨਗਿਣਤ (ਪ੍ਰਕਾਰ ਦੇ) ਜਪ (ਅਤੇ) ਅਨਗਿਣਤ (ਭਾਉ) ਪ੍ਰੇਮ (ਮੌਜੂਦ ਹਨ)। ਅਨਗਿਣਤ (ਪ੍ਰਕਾਰ ਦੀ) ਪੂਜਾ (ਅਤੇ) ਅਨਗਿਣਤ ਤਪ ਤਾਉਣ ਵਾਲੇ (ਤਪੀਸਰ) ਹਨ।

ਅਨਗਿਣਤ (ਪ੍ਰਕਾਰ ਦੇ) ਗ੍ਰੰਥ (ਅਤੇ) ਵੇਦਾਂ ਦਾ ਮੂੰਹੋਂ ਜ਼ਬਾਨੀ ਪਾਠ (ਕਰਨ ਵਾਲੇ ਹਨ)। ਅਨਗਿਣਤ ਹੀ ਜੋਗ ਦੀ (ਸਾਧਨਾ ਕਰਨ ਵਾਲੇ ਜੋਗੀ ਹਨ, ਜੋ) ਮਨ ਕਰਕੇ ਉਪਰਾਮ ਰਹਿੰਦੇ ਹਨ।

ਅਸੰਖ ਭਗਤ ਗੁਣ ਗਿਆਨ ਵੀਚਾਰ ॥
ਅਸੰਖ ਸਤੀ ਅਸੰਖ ਦਾਤਾਰ ॥
ਅਸੰਖ ਸੂਰ ਮੁਹ ਭਖ ਸਾਰ ॥
ਅਸੰਖ ਮੋਨਿ ਲਿਵ ਲਾਇ ਤਾਰ ॥
ਕੁਦਰਤਿ ਕਵਣ ਕਹਾ ਵੀਚਾਰ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤ ਨਿਰੰਕਾਰ॥੧੭॥
ਅਸੰਖ ਮੂਰਖ ਅੰਧ ਘੋਰ ॥
ਅਸੰਖ ਚੋਰ ਹਰਾਮ ਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥
ਅਸੰਖ ਗਲਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥
ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥

---

ਬਿੰਦੀ ਸਹਿਤ:ਮੁੰਹ, ਕਹਾਂ, ਜਾਵਾਂ, ਜਾਹਿੰ,ਕਮਾਹਿੰ, ਫਿਰਾਹਿੰ, ਖਾਹਿੰ।

ਅਨਗਿਣਤ ਹੀ ਭਗਤ ਹਨ (ਜਿਹੜੇ ਪ੍ਰਭੂ ਜੀ ਦੇ) ਗੁਣਾਂ (ਅਤੇ ਗਿਆਨ ਦੀ) ਵੀਚਾਰ ਕਰਦੇ ਹਨ। ਅਨਗਿਣਤ ਹੀ ਸਤਵਾਦੀ (ਆਚਰਨ ਵਾਲੇ, ਅਤੇ) ਅਨਗਿਣਤ ਹੀ ਦਾਨੀ (ਪੁਰਸ਼) ਹਨ। ਅਨਗਿਣਤ ਸੂਰਮੇ (ਧਰਮ-ਜੋਧੇ ਹਨ, ਜੋ ਮੂੰਹਾਂ ਉਤੇ ਸ਼ਸਤਰਾਂ ਦਾ ਵਾਰ) ਖਾਂਦੇ (ਭਾਵ ਸਹਾਰਦੇ ਹਨ)। ਅਨਗਿਣਤ (ਚੁਪ ਸਾਧਣ ਵਾਲੇ) ਮੋਨੀ ਹਨ (ਜੋ) ਲਿਵ ਦੀ ਤਾਰ ਲਾ ਕੇ (ਆਪਣੀ ਬ੍ਰਿਤੀ ਪ੍ਰਭੂ ਨਾਲ ਜੋੜੀ ਰਖਦੇ ਹਨ)।

(ਹੇ ਪ੍ਰਭੂ! ਮੇਰੀ) ਕੀ ਪਾਇਆ (ਸ਼ਕਤੀ) ਹੈ (ਜੋ ਤੇਰੇ ਕੁਦਰਤੀ ਪਸਾਰੇ ਦਾ) ਵਿਸਥਾਰ ਕਰ ਸਕਾਂ?(ਹੇ ਨਿਰੰਕਾਰ ! ਮੈਂ ਤੈਥੋਂ ਇਕੋ ਵਾਰ ਹੀ ਕਿਉਂ) ਨਾ ਸਦਕੇ (ਕੁਰਬਾਨ) ਹੋ ਜਾਵਾਂ?

(ਹੇ ਪ੍ਰਭੂ!) ਜੋ (ਕਾਰ) ਤੈਨੂੰ ਭਾਉਂਦੀ ਹੈ, ਉਹੀ ਚੰਗੀ ਕਾਰ ਹੈ। ਹੇ ਆਕਾਰ-ਰਹਿਤ (ਕਰਤਾਰ !) ਤੂੰ ਸਦਾ ਸਥਿਰ ਰਹਿਣ ਵਾਲਾ ਹੈਂ।੧੭।

(ਹੇ ਪ੍ਰਭੂ! ਤੇਰੀ ਕੁਦਰਤ ਵਿਚ) ਅਨਗਿਣਤ ਮਹਾਂ-ਅਗਿਆਨੀ (ਜੀਵ ਹਨ)। ਅਨਗਿਣਤ ਹੀ ਚੋਰ (ਅਤੇ) ਹਰਾਮ ਦੀ (ਕਮਾਈ ਕਰਨ ਵਾਲੇ ਅਥਵਾ ਪਰਾਇਆ ਮਾਲ) ਖਾਣ ਵਾਲੇ ਹਨ।

ਅਨਗਿਣਤ ਹੁਕਮ (ਕਰਨ ਵਾਲੇ, ਪਰਜਾ ਉਤੇ) ਜ਼ੋਰ-ਜ਼ਬਰ ਕਰਕੇ (ਮਰ) ਜਾਂਦੇ ਹਨ। ਅਨਗਿਣਤ ਗਲ ਵਢਣ (ਵਾਲੇ ਹਤਿਆਰੇ) ਜੀਵ ਹਤਿਆ ਦਾ (ਕੁਕਰਮ) ਕਮਾਉਂਦੇ ਹਨ। ਅਨਗਿਣਤ ਪਾਪੀ, ਪਾਪ (ਕਰਮ) ਕਰਕੇ (ਮਰ) ਜਾਂਦੇ ਹਨ। ਅਨਗਿਣਤ ਕੂੜ ਬੋਲਣ ਵਾਲੇ, ਝੂਠੀ-ਕ੍ਰਿਆ ਵਿਚ ਹੀ (ਭੱਜੇ) ਫਿਰਦੇ ਰਹਿੰਦੇ ਹਨ।

ਅਨਗਿਣਤ ਮਲੀਨ ਬੁੱਧੀ ਵਾਲੇ (ਜੀਵ ਨਿੰਦਕ ਰੂਪੀ) ਮੈਲ ਖਾਂਦੇ ਹਨ।

ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
ਨਾਨਕੁ ਨੀਚੁ ਕਹੈ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੮॥

ਅਸੰਖ ਨਾਵ ਅਸੰਖ ਥਾਵ ॥
ਅਗੰਮ ਅਗੰਮ ਅਸੰਖ ਲੋਅ ॥
ਅਸੰਖ ਕਹਹਿ ਸਿਰਿ ਭਾਰੁ ਹੋਇ ॥

ਅਖਰੀ ਨਾਮ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ ॥

ਅਖਰੀ ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ ॥
ਜਿਨ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ ਪਾਹਿ ॥

---

**ਬਿੰਦੀ ਸਹਿਤ:** ਕਰਹਿੰ, ਜਾਵਾਂ, ਨਾਂਵ, ਥਾਂਵ, ਕਹਹਿੰ, ਅਖਰੀਂ, ਅਖਰਾਂ, ਨਾਹਿੰ, ਪਾਹਿੰ।

ਅਨਗਿਣਤ ਨਿੰਦਾ ਕਰਨ ਵਾਲੇ (ਜੀਵ ਆਪਣੇ) ਸਿਰ ਉਤੇ (ਨਿੰਦਾ ਦਾ) ਭਾਰ (ਚੁਕਣ ਵਾਲੀ ਕ੍ਰਿਆ) ਕਰਦੇ ਹਨ।
ਨੀਵਾਂ ਨਾਨਕ (ਇਹ) ਵੀਚਾਰ ਆਖਦਾ ਹੈ। (ਹੇ ਨਿਰੰਕਾਰ! ਮੈਂ ਤੈਥੋਂ) ਇਕੋ ਵਾਰ ਹੀ ਕਿਉਂ) ਨਾ ਸਦਕੇ (ਕੁਰਬਾਨ) ਹੋ ਜਾਵਾਂ।

(ਹੇ ਪ੍ਰਭੂ !) ਜੋ ਤੈਨੂੰ ਕਾਰ ਭਾਉਂਦੀ ਹੈ ਉਹੀ ਚੰਗੀ ਹੈ। ਹੇ ਆਕਾਰ ਰਹਿਤ ! ਤੂੰ ਸਦਾ ਥਿਰ ਰਹਿਣ ਵਾਲਾ ਹੈਂ।੧੯।

(ਪਰਮੇਸ਼ਰ ਦੀ ਕੁਦਰਤਿ ਵਿਚ ਜੀਵ ਜੰਤੂਆਂ ਦੇ) ਅਨਗਿਣਤ ਨਾਮ ਹਨ, ਅਨਗਿਣਤ (ਰਿਹਾਇਸ਼ੀ) ਅਸਥਾਨ ਹਨ।
(ਅਨੇਕ ਥਾਨ ਮਨੁੱਖੀ ਦ੍ਰਿਸ਼ਟੀ ਤੋਂ ਪਰੇ ਭਾਵ) ਅਪਹੁੰਚ ਹਨ, (ਅਤੇ) ਅਨਗਿਣਤ ਲੋਕ ਹਨ। ਅਨਗਿਣਤ (ਲੋਕ ਜੋ ਅਟਕਲ-ਪਚੂ ਗਿਣਤੀ) ਦਸਦੇ ਹਨ (ਉਨ੍ਹਾਂ ਦੇ) ਸਿਰ ਉਤੇ ਅਜਿਹੀ (ਕਥਨੀ ਦਾ) ਭਾਰ (ਚੜ੍ਹਦਾ) ਹੈ।
ਅਖਰਾਂ (ਸ਼ਬਦਾਂ) ਦੁਆਰਾ ਹੀ (ਪ੍ਰਭੂ) ਨਾਮ ਦੀ (ਸਿਫਤਿ) ਸ਼ਲਾਘਾ (ਕੀਤੀ ਜਾਂਦੀ ਹੈ)। ਅਖਰਾਂ (ਸ਼ਬਦਾਂ) ਦੁਆਰਾ ਹੀ (ਪ੍ਰਭੂ ਦਾ) ਗਿਆਨ, (ਸਿਫ਼ਤਿ-ਸਾਲਾਹ ਦੇ) ਗੀਤ ਤੇ ਗੁਣਾਂ ਦਾ ਅਵਗਾਹਨ ਕੀਤਾ ਜਾਂਦਾ ਹੈ।
ਅਖਰਾਂ ਦੁਆਰਾ ਹੀ (ਸ਼ਬਦਾਂ ਦਾ)ਲਿਖਣ ਅਤੇ ਬਾਣੀ ਦਾ ਬੋਲਣ (ਸੰਭਵ ਹੈ)। (ਮੱਥੇ ਉਤੇ ਲਿਖੇ) ਅਖਰਾਂ ਦੁਆਰਾ ਹੀ (ਜੀਆਂ ਦਾ ਪਰਸਪਰ) ਮਿਲਾਪ (ਤੇ ਵਿਛੋੜਾ) ਦਸਿਆ ਜਾਂਦਾ ਹੈ।
ਜਿਸ (ਅਕਾਲ ਪੁਰਖ) ਨੇ (ਇਹ ਅੱਖਰ) ਲਿਖੇ ਹਨ, ਉਸ (ਵਾਹਿਗੁਰੂ ਦੇ ਆਪਣੇ ਸਿਰ ਉਤੇ (ਇਹ ਅਖਰ) ਨਹੀਂ, (ਉਹ ਅਲੇਖ ਹੈ)। ਜਿਸ ਤਰ੍ਹਾਂ (ਪ੍ਰਭੂ) ਫੁਰਮਾਨ ਕਰੇ, ਉਸੇ ਤਰ੍ਹਾਂ ਹੀ (ਜੀਵ ਦੁਖ ਸੁਖ) ਪਾਉਂਦੇ (ਭਾਵ ਭੋਗਦੇ) ਹਨ।

ਜੇਤਾ ਕੀਤਾ ਤੇਤਾ ਨਾਉ ॥
ਵਿਣੁ ਨਾਵੈ ਨਾਹੀ ਕੋ ਥਾਉ ॥
ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤ ਨਿਰੰਕਾਰ ॥੧੯॥
ਭਰੀਐ ਹਥੁ ਪੈਰੁ ਤਨੁ ਦੇਹ ॥
ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥
ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥
ਪੁੰਨੀ ਪਾਪੀ ਆਖਣੁ ਨਾਹਿ ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥

---

**ਬਿੰਦੀ ਸਹਿਤ:** ਨਾਉਂ, ਨਾਵੈਂ, ਥਾਉਂ, ਕਹਾਂ, ਜਾਵਾਂ, ਪਾਪਾਂ, ਨਾਵੈਂ, ਨਾਹਿੰ।

(ਪ੍ਰਭੂ ਨੇ) ਜਿਤਨਾ (ਪਸਾਰਾ)ਕੀਤਾ ਹੋਇਆ ਹੈ,(ਉਤਨਾ ਹੀ ਉਸ ਦਾ) ਨਾਮ ਹੈ (ਭਾਵ ਉਸਦੇ ਨਾਮ ਨਾਲ ਜੁੜਿਆ ਹੋਇਆ ਹੈ)। (ਉਸ ਦੇ) ਨਾਮ ਤੋਂ ਬਿਨਾਂ ਕੋਈ ਥਾਂ ਨਹੀਂ ਹੈ।

(ਹੇ ਪ੍ਰਭੂ !) ਮੇਰੀ ਕੀ ਸ਼ਕਤੀ ਹੈ (ਕਿ ਮੈਂ ਤੇਰੀ) ਕੁਦਰਤੀ (ਪਸਾਰੇ) ਦਾ ਵਿਚਾਰ (ਵਿਸਥਾਰ) ਬਿਆਨ ਕਰ ਸਕਾਂ? (ਹੇ ਪ੍ਰਭੂ! ਮੈਂ ਕਿਉਂ) ਨਾ ਇਕੋ ਵਾਰ (ਤੈਥੋਂ ਸਦਕੇ) ਕੁਰਬਾਨ ਹੋ ਜਾਵਾਂ।

(ਹੇ ਪ੍ਰਭੂ !) ਜੋ (ਕਾਰ) ਤੈਨੂੰ ਚੰਗੀ ਲਗਦੀ ਹੈ, ਓਹੀ ਚੰਗੀ ਹੈ। ਹੇ ਅਕਾਰ-ਰਹਿਤ (ਕਰਤਾਰ !) ਤੂੰ ਸਦਾ ਥਿਰ ਰਹਿਣ ਵਾਲਾ ਹੈਂ।੧੯।

(ਜੇ ਕਿਸੇ ਜੀਵ ਦਾ) ਹੱਥ, ਪੈਰ, ਸਰੀਰ (ਜਾਂ ਕੋਈ ਅੰਗ, ਮਿੱਟੀ-ਗਾਰੇ ਨਾਲ) ਭਰਿਆ ਜਾਏ (ਗੰਦਾ ਹੋ ਜਾਵੇ), (ਉਹ ਗੰਦਗੀ) ਪਾਣੀ ਨਾਲ ਧੋਤਿਆਂ ਉਤਰ ਜਾਂਦੀ ਹੈ।

(ਜੇ ਕੋਈ) ਕਪੜਾ ਮਲ-ਮੂਤਰ ਵਾਲਾ (ਗੰਦਾ) ਹੋਵੇ, (ਤਾਂ) ਓਹ (ਕਪੜਾ) ਸਾਬਣ ਲਾ ਕੇ ਧੋ ਲਈਦਾ ਹੈ।

(ਇਸੇ ਤਰ੍ਹਾਂ, ਜੇ ਕੋਈ ਮਨੁੱਖੀ) ਮਤਿ, ਪਾਪਾਂ ਨਾਲ ਲਿਬੜ ਜਾਏ, (ਤਾਂ) ਉਹ (ਮਤਿ ਪ੍ਰਭੂ ਦੇ) ਨਾਮ ਰੰਗ ਵਿਚ (ਰੰਗੀਜ) ਕੇ ਧੋਤੀ ਜਾਂਦੀ ਹੈ।

ਪੁੰਨੀ ਪਾਪੀ, (ਸ਼ਬਦ, ਨਿਰਾ) ਆਖਣ ਮਾਤਰ (ਭਾਵ ਕਹਾਵਤ) ਨਹੀਂ ਹੈ। (ਹੇ ਪਿਆਰਿਓ! ਤੁਸੀਂ ਚੰਗੇ ਮੰਦੇ ਕਰਮ) ਕਰ ਕਰ ਕੇ (ਉਨ੍ਹਾਂ ਕਰਣਿਆ (ਸੰਸਕਾਰਾਂ ਦਾ ਫਲ, ਆਪਣੇ ਨਾਲ) ਲਿਖ ਕੇ ਲੈ ਜਾਉਗੇ।

ਆਪੇ ਬੀਜਿ ਆਪੇ ਹੀ ਖਾਹੁ ॥
ਨਾਨਕ ਹੁਕਮੀ ਆਵਹੁ ਜਾਹੁ ॥੨੦॥

ਤੀਰਥੁ ਤਪੁ ਦਇਆ ਦਤੁ ਦਾਨੁ ॥
ਜੇ ਕੋ ਪਾਵੈ ਤਿਲ ਕਾ ਮਾਨੁ ॥

ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥

ਸਭਿ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥

ਸੁਅਸਤਿ ਆਥਿ ਬਾਣੀ ਬਰਮਾਉ ॥
ਸਤਿ ਸੁਹਾਣੁ ਸਦਾ ਮਨਿ ਚਾਉ ॥

ਕਵਣੁ ਸੁ ਵੇਲਾ ਵਖਤੁ ਕਵਣੁ
ਕਵਣ ਥਿਤਿ ਕਵਣੁ ਵਾਰੁ ॥

ਕਵਣਿ ਸਿ ਰੁਤੀ ਮਾਹੁ ਕਵਣੁ
ਜਿਤੁ ਹੋਆ ਆਕਾਰੁ ॥

---

**ਬਿੰਦੀ ਸਹਿਤ:** ਸੁਣਿਆਂ, ਮੰਨਿਆਂ, ਮੈਂ, ਨਾਹੀਂ।
**ਫੁਟਕਲ :** ਨ੍ਹਾਉ।

(ਹੇ ਜਗਿਆਸੂਓ! ਤੁਸੀਂ) ਆਪੇ ਹੀ (ਕਰਮ ਰੂਪੀ ਬੀਜ) ਬੀਜ ਕੇ ਆਪ ਹੀ (ਉਨ੍ਹਾਂ ਕਰਮਾਂ ਦਾ) ਫਲ ਖਾਉਗੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਤੁਸੀਂ ਕਰਤਾਪੁਰਖ ਦੇ) ਹੁਕਮ ਅਨੁਸਾਰ ਹੀ (ਸੰਸਾਰ ਵਿਚ) ਆਉਗੇ, (ਫਿਰ ਇਥੋਂ) ਚਲੇ ਜਾਉਗੇ।੨੦।

ਤੀਰਥ (ਇਸ਼ਨਾਨ) ਤਾਪ (ਸਾਧਨਾ), (ਜੀਆਂ ਉਤੇ) ਦਇਆ ਕਰਨੀ, ਦਾਨ ਦੇਣਾ (ਆਦਿ), ਜੇ ਕੋਈ (ਮਨੁੱਖ ਇਹ ਸ੍ਰੇਸ਼ਟ ਕਰਮ) ਪ੍ਰਾਪਤ ਕਰ ਲਏ (ਤਾਂ ਇਨ੍ਹਾਂ ਦਾ ਫਲ, ਤੁਛ ਜਿਹਾ) ਮਾਣ ਹੀ (ਪ੍ਰਾਪਤ ਹੁੰਦਾ ਹੈ)।

(ਜਿਸ ਜਗਿਆਸੂ ਨੇ ਵਾਹਿਗੁਰੂ-ਨਾਮ) ਸੁਣਿਆ, ਮੰਨਿਆ (ਫਿਰ ਨਾਮ ਨਾਲ) ਮਨ ਵਿਚ ਪਿਆਰ ਕੀਤਾ, (ਉਸਨੇ ਮਾਨੋ) ਹਿਰਦੇ ਰੂਪੀ ਤੀਰਥ ਉਤੇ ਮਲ ਕੇ (ਭਾਵ ਚੰਗੀ ਤਰ੍ਹਾਂ) ਇਸ਼ਨਾਨ (ਕਰ ਲਿਆ)।

(ਹੇ ਸਾਹਿਬ ਜੀਓ!)ਸਾਰੇ ਗੁਣ ਤੇਰੇ (ਦਿਤੇ ਹੋਏ ਹਨ), ਮੇਰੇ ਵਿਚ (ਆਪਣਾ) ਕੋਈ (ਗੁਣ) ਨਹੀਂ ਹੈ। (ਤੇਰੇ ਵਲੋਂ ਸ੍ਰੇਸ਼ਟ ਗੁਣਾਂ ਦੀ ਦਾਤਿ ਪ੍ਰਾਪਤ) ਕੀਤੇ ਬਿਨਾਂ (ਜੀਵ ਤੋਂ) ਭਗਤੀ ਨਹੀਂ ਹੋ ਸਕਦੀ।

(ਹੇ ਵਾਹਿਗੁਰੂ ! ਤੂੰ) ਕਲਿਆਣ ਸਰੂਪ ਹੈਂ, (ਤੂੰ) ਮਾਇਆ ਸਰੂਪ ਹੈਂ, (ਤੇਰੀ) ਬਾਣੀ ਬ੍ਰਹਮ ਸਰੂਪ ਹੈ। (ਹੇ ਪ੍ਰਭੂ !) ਤੂੰ (ਸਤਿ-ਚਿਤਿ-ਅਨੰਦ ਅਰਥਾਤ) ਸਤਿ ਸਰੂਪ ਹੈਂ, ਤੂੰ ਸੁੰਦਰ ਸਰੂਪ ਹੈਂ, (ਤੇਰੇ) ਮਨ ਵਿਚ ਸਦਾ ਹੀ ਚਾਉ (ਖੇੜਾ) ਹੈ।

**(ਪ੍ਰਸ਼ਨ-ਹੇ ਭਾਈ!) (ਉਹ) ਕਿਹੜਾ ਵੇਲਾ ਸੀ? (ਕਿਹੜਾ) ਵਕਤ (ਸਮਾਂ) ਸੀ? ਕਿਹੜੀ ਥਿਤ ਤੇ ਕਿਹੜਾ ਵਾਰ ਸੀ?**

**(ਪ੍ਰਸ਼ਨ-) (ਉਹ) ਕਿਹੜੀ ਰੁਤਿ ਸੀ? ਕਿਹੜਾ ਮਹੀਨਾ ਸੀ ਜਿਸ ਸਮੇਂ (ਸੰਸਾਰ ਦਾ ਪਸਾਰਾ) ਸਾਕਾਰ ਰੂਪ ਹੋਇਆ?**

ਵੇਲ ਨ ਪਾਈਆ ਪੰਡਤੀ
ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ
ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ
ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ
ਆਪੇ ਜਾਣੈ ਸੋਈ ॥
ਕਿਵ ਕਰਿ ਆਖਾ ਕਿਵ ਸਾਲਾਹੀ
ਕਿਉ ਵਰਨੀ ਕਿਵ ਜਾਣਾ ॥
ਨਾਨਕ ਆਖਣਿ ਸਭ ਕੋ ਆਖੈ
ਇਕ ਦੂ ਇਕੁ ਸਿਆਣਾ ॥
ਵਡਾ ਸਾਹਿਬੁ ਵਡੀ ਨਾਈ
ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ
ਅਗੈ ਗਇਆ ਨ ਸੋਹੈ ॥੨੧॥

---

**ਬਿੰਦੀ ਸਹਿਤ:** ਪੰਡਤੀਂ, ਕਾਦੀਆਂ, ਸਾਲਾਹੀਂ, ਆਖਾਂ, ਕਿਉਂ, ਦੂੰ, ਆਪੌਂ। **ਬਿੰਦੀ ਰਹਿਤ:**ਨਾਈ। 'ਮਾਹੁ' ਨੂੰ 'ਮਾਹੋ' ਪੜ੍ਹਨਾ ਠੀਕ ਨਹੀਂ।

(ਉਤਰ-) (ਉਸ) ਵੇਲੇ ਦੀ (ਖ਼ਬਰ) ਪੰਡਿਤਾਂ ਨੇ ਨਹੀਂ ਪਾਈ, ਜਿਹੜੀ ਕਿ (ਕਿਸੇ) ਪੁਰਾਣਕ ਲੇਖ ਤੋਂ (ਉਪਲਬਧ) ਹੋਵੇ?

ਕਾਜ਼ੀਆਂ ਨੇ (ਵੀ ਆਕਾਰ ਹੋਣ ਵਾਲਾ) ਸਮਾਂ ਨਹੀਂ ਬੁਝਿਆ (ਜਿਹੜਾ ਕਿ) ਕੁਰਾਨ ਤੋਂ (ਉਪਲਬਧ ਹੋਵੇ),

(ਜਗਤ ਦੀ ਹੋਂਦ ਬਾਰੇ) ਕੋਈ ਥਿਤਿ, ਵਾਰੁ, ਰੁਤਿ ਤੇ ਮਹੀਨਾ, (ਕੋਈ) ਜੋਗੀ ਵੀ ਨਹੀਂ ਜਾਣਦਾ।

(ਹਾਂ,) ਜਿਹੜਾ ਕਰਤਾ ਸ੍ਰਿਸ਼ਟੀ ਨੂੰ ਸਾਜਣ ਵਾਲਾ ਹੈ (ਕੇਵਲ) ਓਹੀ (ਸ੍ਰਿਸ਼ਟੀ ਰਚਨਾ ਦਾ ਸਮਾਂ) ਜਾਣਦਾ ਹੈ।

(ਕਰਤੇ ਦੀ ਰਚਨਾ ਬਾਰੇ) ਮੈਂ ਕਿਸ ਤਰ੍ਹਾਂ ਦਸਾਂ? (ਕਿਵੇਂ ਸ਼ਲਾਘਾ ਕਰਾਂ?)। ਕਿਵੇਂ (ਵਿਸਥਾਰ) ਵਰਣਨ ਕਰਾਂ, (ਕਿਵੇਂ ਇਹ ਭੇਦ) ਜਾਣਾ?

ਨਾਨਕ, (ਆਖਣ ਲਈ) ਹਰ ਕੋਈ (ਮਨੁੱਖ ਆਪਣੇ ਆਪ ਨੂੰ) ਇਕ ਤੋਂ ਇਕ ਵੱਧ ਸਿਆਣਾ ਸਮਝ ਕੇ ਆਖਦਾ, ਅਨੁਮਾਨ (ਲਾਉਂਦਾ ਹੈ, ਪਰ ਅਸਲੀਅਤ ਨਹੀਂ ਜਾਣਦਾ)। ਜਿਸ ਦਾ ਕੀਤਾ (ਸਭ ਕੁਝ) ਹੁੰਦਾ ਹੈ, (ਉਹ) ਵੱਡਾ ਸਾਹਿਬ ਹੈ, (ਉਸ ਦੀ) ਵਡਿਆਈ ਵੀ ਵੱਡੀ ਹੈ।

ਨਾਨਕ, ਜੇ ਕੋਈ (ਮਨੁੱਖ) ਆਪਣੇ ਆਪ ਨੂੰ (ਵੱਡਾ) ਜਾਣਦਾ ਹੈ, ਉਹ ਅਗੇ (ਰਬੀ ਦਰਬਾਰ ਵਿਚ) ਗਿਆ ਸੋਭਾ ਨਹੀਂ ਪਾਉਂਦਾ।੨੧।

ਪਾਤਾਲਾ ਪਾਤਾਲ ਲਖ
ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ
ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ
ਅਸਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ
ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ
ਆਪੇ ਜਾਣੈ ਆਪੁ ॥੨੨॥
ਸਾਲਾਹੀ ਸਾਲਾਹਿ
ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ
ਪਵਹਿ ਸਮੁੰਦਿ ਨ ਜਾਣੀਅਹਿ ॥

---

**ਬਿੰਦੀ ਸਹਿਤ:** ਪਾਤਾਲਾਂ, ਆਗਾਸਾਂ,ਅਠਾਰਹਂ,ਕਤੇਬਾਂ, ਸਾਲਾਹਿਂ, ਨਦੀਆਂ, ਪਵਹਿਂ, ਜਾਣੀਅਹਿਂ। **ਬਿੰਦੀ ਰਹਿਤ:** ਸਾਲਾਹੀ।

(ਰਬੀ ਰਚਨਾ ਵਿਚ) ਲੱਖਾਂ ਪਾਤਾਲਾਂ ਦੇ ਹੇਠਾਂ (ਹੋਰ) ਲੱਖਾਂ ਪਾਤਾਲ, (ਲੱਖਾਂ) ਆਕਾਸ਼ਾਂ ਉਤੇ (ਹੋਰ) ਲੱਖਾਂ ਆਕਾਸ਼ ਹਨ।
(ਸਾਰੇ) ਵੇਦ ਇਕ ਜ਼ਬਾਨ (ਹੋ ਕੇ ਇਹ) ਕਹਿੰਦੇ ਹਨ (ਕਿ ਓਹ ਰਚਨਾ ਬਾਰੇ) ਢੂੰਢ ਕੇ ਥਕ ਗਏ (ਪੂਰਾ ਪੱਤਾ ਨਹੀ ਲੱਗਾ)।
(ਮੁਸਲਮਾਨੀ ਮਤ ਵਾਲੇ) ਅਠਾਰਾਂ ਹਜ਼ਾਰ (ਆਲਮ, ਉਨ੍ਹਾਂ ਦੀਆਂ ਧਾਰਮਿਕ) ਕਤੇਬਾਂ (ਇਹੋ) ਆਖਦੀਆਂ ਹਨ ਕਿ ਮੂਲ ਰੂਪ ਇਕੋ (ਕਰਤਾ-ਕਰੀਮ ਹੈ)।

(ਰੱਬੀ-ਰਚਨਾ ਦਾ ਕੋਈ) ਹਿਸਾਬ ਹੋ ਸਕਦਾ ਹੋਵੇ ਤਾਂ ਲਿਖਿਆ ਜਾਵੇ, ਲੇਖਾ (ਲਿਖਣ ਵਾਲਾ) ਵਿਨਾਸ਼ ਹੋ ਜਾਂਦਾ ਹੈ (ਪੱਤਾ ਹੀ ਨਹੀਂ ਚਲਦਾ)।

ਨਾਨਕ, (ਉਸ ਸਾਹਿਬ ਨੂੰ ਹੀ) ਵੱਡਾ ਆਖਣਾ ਚਾਹੀਦਾ ਹੈ (ਕਿਉਂਕਿ ਕੀਤੇ ਪਸਾਰੇ ਨੂੰ ਉਹ) ਆਪ ਹੀ ਜਾਣਦਾ ਹੈ।੨੨।

ਸਲਾਹੁਣ ਯੋਗ (ਸਾਈਂ ਨੂੰ, ਅਨੇਕਾਂ ਜੀਵ) ਸਲਾਹੁੰਦੇ ਹਨ (ਪਰ ਰਚਨਾ ਬਾਰੇ ਉਨ੍ਹਾਂ ਨੇ) ਰਤੀ-ਭਰ ਸੋਝੀ ਨਹੀਂ ਪਾਈ।

(ਜਿਵੇਂ ਕਿ) ਨਦੀਆਂ ਤੇ ਛੋਟੇ ਨਾਲੇ ਸਮੁੰਦਰ ਵਿਚ ਜਾ ਪੈਂਦੇ ਹਨ (ਫਿਰ ਓਹ ਸਮੁੰਦਰ ਤੋਂ ਵਖਰੇ) ਨਹੀਂ ਜਾਣੇ ਜਾਂਦੇ (ਕੁਝ ਨਹੀਂ ਦਸ ਸਕਦੇ।

ਸਮੁੰਦ ਸਾਹ ਸੁਲਤਾਨ
ਗਿਰਹਾ ਸੇਤੀ ਮਾਲੁ ਧਨੁ ॥
ਕੀੜੀ ਤੁਲਿ ਨ ਹੋਵਨੀ
ਜੇ ਤਿਸੁ ਮਨਹੁ ਨ ਵੀਸਰਹਿ ॥੨੩॥

ਅੰਤੁ ਨ ਸਿਫਤੀ ਕਹਣਿ ਨ ਅੰਤੁ ॥
ਅੰਤੁ ਨ ਕਰਣੈ ਦੇਣਿ ਨ ਅੰਤੁ ॥

ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥
ਅੰਤੁ ਨ ਜਾਪੈ ਕਿਆ ਮਨਿ ਮੰਤੁ ॥

ਅੰਤੁ ਨ ਜਾਪੈ ਕੀਤਾ ਆਕਾਰੁ ॥
ਅੰਤੁ ਨ ਜਾਪੈ ਪਾਰਾਵਾਰੁ ॥

ਅੰਤ ਕਾਰਣਿ ਕੇਤੇ ਬਿਲਲਾਹਿ ॥
ਤਾ ਕੇ ਅੰਤ ਨ ਪਾਏ ਜਾਹਿ ॥

ਏਹੁ ਅੰਤੁ ਨ ਜਾਣੈ ਕੋਇ ॥
ਬਹੁਤਾ ਕਹੀਐ ਬਹੁਤਾ ਹੋਇ ॥

---

**ਬਿੰਦੀ ਸਹਿਤ:** ਸਿਫਤੀਂ, ਗਿਰਹਾਂ, ਮਨਹੁਂ, ਵੀਸਰਹਿਂ, ਬਿਲਲਾਹਿਂ,ਜਾਹਿਂ। **ਬਿੰਦੀ ਰਹਿਤ:** ਪਾਰਾਵਾਰੁ। **ਫੁਟਕਲ:** ਸ਼ਾਹ।

(ਜਿਹੜੇ) ਸਮੁੰਦਰਾਂ ਦੇ (ਵੱਡੇ) ਸ਼ਾਹ (ਮਾਲਕ) ਪਾਤਿਸ਼ਾਹ ਹੋਣ, (ਜਿਨ੍ਹਾਂ ਕੋਲ) ਪਹਾੜਾਂ ਜਿਤਨਾ (ਭਾਵ ਬੇਸ਼ੁਮਾਰ) ਮਾਲ-ਮਤਾ, ਧਨ-ਦੌਲਤ ਹੋਵੇ,

(ਓਹ ਨਿਕੀ ਜਿਹੀ) ਕੀੜੀ ਦੇ ਬਰਾਬਰ ਵੀ ਨਹੀਂ ਹੋ ਸਕਦੇ, ਜੇ (ਹੇ ਪ੍ਰਭੂ ! ਤੂੰ) ਉਸ (ਕੀੜੀ ਦੇ) ਮਨ ਤੋਂ ਨਾ ਵਿਸਰੇਂ।੨੩।

(ਸਚੇ ਸਾਹਿਬ ਦੀਆਂ) ਸਿਫਤਾਂ ਦਾ ਕੋਈ ਅੰਤ ਨਹੀਂ, ਨਾ ਹੀ (ਸਿਫਤਾਂ) ਆਖਣ ਨਾਲ (ਉਸਦਾ ਅੰਤ ਪਾਇਆ ਜਾ ਸਕਦਾ ਹੈ)। ਚੰਗੇ ਕਾਰਨਾਮੇ ਕਰਨ ਨਾਲ (ਉਸ ਦਾ) ਅੰਤੁ ਪਾਇਆ ਜਾ ਸਕਦਾ ਹੈ, ਨਾ (ਬਹੁਤਾ ਦਾਨ) ਦੇਣ ਨਾਲ (ਉਸਦਾ) ਅੰਤ (ਲਭ ਸਕਦਾ ਹੈ)।

ਨਾ (ਅਸਚਰਜ ਕਰਤਾਰੀ ਲੀਲਾ) ਵੇਖਣ ਨਾਲ ਤੇ ਨਾ ਸੁਣਨ ਨਾਲ (ਉਸ ਸਾਹਿਬ ਦਾ) ਅੰਤ ਪਾ ਸਕੀਦਾ ਹੈ। (ਰਚਨਾ ਬਾਰੇ ਪ੍ਰਭੂ ਦੇ) ਮਨ ਵਿਚ ਕੀ ਮੰਤਵ (ਸੰਕਲਪ) ਸੀ? (ਉਸ ਦਾ ਵੀ) ਅੰਤ ਨਹੀਂ ਜਾਣਿਆ ਜਾ ਸਕਦਾ।

(ਪ੍ਰਭੂ ਨੇ ਜੋ ਸੰਸਾਰ-ਰੂਪੀ) ਪਸਾਰਾ ਕੀਤਾ ਹੈ (ਉਸ ਦਾ ਵੀ) ਅੰਤ ਨਹੀਂ ਜਾਣਿਆ ਜਾ ਸਕਦਾ। (ਪ੍ਰਭੂ ਦੀ ਰਚਨਾ ਦੇ) ਉਰਾਰ ਪਾਰ ਦਾ (ਕੋਈ) ਹੱਦ-ਬੰਨਾ ਨਹੀਂ ਪੱਤਾ ਲਗਦਾ, ਉਹ ਬੇਅੰਤ ਹੈ।

(ਪ੍ਰਭੂ ਦਾ) ਅੰਤ ਲਭਣ ਲਈ, ਕਿਤਨੇ ਹੀ (ਜੀਵ) ਕੀਰਨੇ (ਤਰਲੇ) ਪਾ ਰਹੇ ਹਨ (ਪਰ) ਉਸ (ਪ੍ਰਭੂ ਦੀ ਰਚਨਾ) ਦੇ ਹਦ-ਬੰਨੇ ਨਹੀਂ ਲਭੇ ਜਾ ਸਕਦੇ।

(ਪ੍ਰਭੂ ਦੀ ਰਚਨਾ ਤੇ ਸਿਫਤਾਂ ਵਾਲਾ) ਇਹ ਅੰਤੁ, ਕੋਈ (ਜੀਵ ਵੀ) ਨਹੀਂ ਜਾਣ ਸਕਦਾ। (ਜਿਤਨਾ) ਬਹੁਤ ਆਖੀ ਜਾਈਏ, (ਉਤਨਾ ਹੀ ਹੋਰ) ਬਹੁਤ (ਵੱਡਾ) ਹੋਣ ਲਗ ਜਾਂਦਾ ਹੈ।

ਵਡਾ ਸਾਹਿਬੁ ਊਚਾ ਥਾਉ ॥
ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ ॥
ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ ॥
ਨਾਨਕ ਨਦਰੀ ਕਰਮੀ ਦਾਤਿ ॥੨੪॥
ਬਹੁਤਾ ਕਰਮੁ ਲਿਖਿਆ ਨਾ ਜਾਇ ॥
ਵਡਾ ਦਾਤਾ ਤਿਲੁ ਨ ਤਮਾਇ ॥
ਕੇਤੇ ਮੰਗਹਿ ਜੋਧ ਅਪਾਰ ॥
ਕੇਤਿਆ ਗਣਤ ਨਹੀ ਵੀਚਾਰੁ ॥
ਕੇਤੇ ਖਪਿ ਤੁਟਹਿ ਵੇਕਾਰ ॥
ਕੇਤੇ ਲੈ ਲੈ ਮੁਕਰੁ ਪਾਹਿ ॥
ਕੇਤੇ ਮੂਰਖ ਖਾਹੀ ਖਾਹਿ ॥
ਕੇਤਿਆ ਦੂਖ ਭੂਖ ਸਦ ਮਾਰ ॥
ਏਹਿ ਭਿ ਦਾਤਿ ਤੇਰੀ ਦਾਤਾਰ ॥

---

**ਬਿੰਦੀ ਸਹਿਤ:** ਥਾਉਂ, ਨਾਉਂ, ਮੰਗਹਿਂ, ਤੁਟਹਿਂ, ਪਾਹਿਂ, ਕੇਤਿਆਂ, ਖਾਹੀ ਖਾਹਿਂ, ਕੇਤਿਆਂ।

(ਰਚਨਹਾਰ) ਸਾਹਿਬ (ਜਿਤਨਾ) ਵੱਡਾ ਹੈ, (ਉਤਨਾ ਹੀ ਉਸ ਦਾ) ਅਸਥਾਨ (ਸਚਖੰਡ ਅਤਿ) ਊਚਾ ਹੈ। (ਉਸ ਦਾ) ਨਾਉਂ, ਉਚੇ ਤੋਂ ਉਚਾ, (ਸਭ ਤੋਂ) ਉੱਚਾ ਹੈ।

(ਜੇ) ਕੋਈ (ਹੋਰ) ਇਤਨਾ ਵੱਡਾ ਉਚਾ ਹੋਵੇ (ਭਾਵ ਬਰਾਬਰ ਦਾ) ਉਚਾ ਹੋਵੇ, ਉਸ ਉਚੇ (ਸਾਹਿਬ ਨੂੰ) ਓਹੀ ਜਾਣ ਸਕਦਾ ਹੈ (ਪਰ ਦੂਜਾ ਕੋਈ ਹੈ ਹੀ ਨਹੀਂ)।

(ਤੱਤ ਇਹ ਹੈ ਕਿ) ਜਿਤਨਾ ਵੱਡਾ (ਸਾਹਿਬ) ਆਪ ਹੈ, (ਉਹ) ਆਪ ਹੀ (ਆਪਣੇ ਉਚਤਮ ਨੂੰ) ਜਾਣਦਾ ਹੈ। ਨਾਨਕ, (ਬੇਅੰਤ ਆਖਣ ਵਾਲੀ) ਦਾਤਿ (ਵੀ ਉਸ ਪ੍ਰਭੂ ਦੀ) ਕ੍ਰਿਪਾ ਦ੍ਰਿਸ਼ਟੀ (ਬਖ਼ਸ਼ਿਸ਼ ਦੁਆਰਾ (ਹੀ ਪ੍ਰਾਪਤ ਹੁੰਦੀ ਹੈ)।੨੪।

(ਸਾਹਿਬ ਦਾ) ਬਖ਼ਸ਼ਿਸ਼ (ਰੂਪ ਭੰਡਾਰਾ) ਬੇਅੰਤ ਹੈ, (ਜੋ) ਲਿਖਿਆ ਨਹੀਂ ਜਾ ਸਕਦਾ। (ਉਹ) ਵੱਡਾ ਦਾਤਾ ਹੈ, (ਉਸ ਨੂੰ) ਤਿਲ ਮਾਤਰ ਭੀ (ਕਿਸੇ ਪ੍ਰਕਾਰ ਦਾ) ਲਾਲਚ ਨਹੀਂ ਹੈ।

ਕਿਤਨੇ ਹੀ (ਭਾਵ ਬੇਅੰਤ) ਸੂਰਮੇ, (ਉਸ ਦੇ ਦਰ ਤੋਂ ਬਖ਼ਸ਼ਿਸ਼ਾਂ) ਮੰਗਦੇ ਹਨ। (ਇਹੋ ਜਿਹੇ ਹੋਰ) ਕਿਤਨੇ ਹੀ (ਮੰਗਤੇ) ਹਨ (ਜਿਨ੍ਹਾਂ ਦੀ) ਗਿਣਤੀ (ਬਾਰੇ) ਵੀਚਾਰ ਹੀ ਨਹੀਂ ਕੀਤੀ ਜਾ ਸਕਦੀ।

ਕਿਤਨੇ ਹੀ (ਅਜਿਹੇ ਮਨਮੁੱਖ ਹਨ ਜੋ) ਵਿਸ਼ੇ-ਵਿਕਾਰਾਂ ਵਿਚ ਸੜ ਕੇ (ਪ੍ਰਮੇਸ਼ਰ ਨਾਲੋਂ) ਟੁੱਟ ਜਾਂਦੇ ਹਨ।

ਕਿਤਨੇ (ਭਾਵ ਅਨਗਿਣਤ ਅਕ੍ਰਿਤਘਣ ਜੀਵ ਪ੍ਰਭੂ ਪਾਸੋਂ ਦਾਤਾਂ) ਲੈ ਲੈ ਕੇ (ਫਿਰ) ਮੁਨਕਰ ਹੋ ਜਾਂਦੇ ਹਨ। ਕਿਤਨੇ ਹੀ ਮੂਰਖ (ਮਨੁੱਖ ਹਨ, ਜੋ ਪ੍ਰਭੂ ਪਾਸੋਂ ਪਦਾਰਥ ਮੰਗ ਮੰਗ ਕੇ) ਖਾਈ ਹੀ ਖਾਈ ਜਾਂਦੇ ਹਨ।

ਕਿਤਨੇ ਹੀ ਜੀਵਾਂ ਨੂੰ ਸਦੀਵ ਕਾਲ ਦੁੱਖ ਭੁੱਖ ਦੀ ਸਦਾ ਮਾਰ (ਪੈਂਦੀ ਰਹਿੰਦੀ ਹੈ)। ਹੇ ਦਾਤਾਰ (ਪ੍ਰਭੂ)! (ਉਨ੍ਹਾਂ ਲਈ)ਇਹ ਵੀ ਤੇਰੀ ਦਾਤਿ ਹੈ (ਕਿਉਂਕਿ ਕਈ ਵਾਰੀ ਦੁਖ ਵੀ ਦਾਰੂ ਹੋ ਨਿਬੜਦਾ ਹੈ)।

ਬੰਦਿ ਖਲਾਸੀ ਭਾਣੈ ਹੋਇ ॥
ਹੋਰੁ ਆਖਿ ਨ ਸਕੈ ਕੋਇ ॥

ਜੇ ਕੋ ਖਾਇਕੁ ਆਖਣਿ ਪਾਇ ॥
ਓਹੁ ਜਾਣੈ ਜੇਤੀਆ ਮੁਹਿ ਖਾਇ ॥

ਆਪੇ ਜਾਣੈ ਆਪੇ ਦੇਇ ॥
ਆਖਹਿ ਸਿ ਭਿ ਕੇਈ ਕੇਇ ॥

ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

ਅਮੁਲ ਗੁਣ ਅਮੁਲ ਵਾਪਾਰ ॥
ਅਮੁਲ ਵਾਪਾਰੀਏ ਅਮੁਲ ਭੰਡਾਰ ॥

ਅਮੁਲ ਆਵਹਿ ਅਮੁਲ ਲੈ ਜਾਹਿ ॥
ਅਮੁਲ ਭਾਇ ਅਮੁਲਾ ਸਮਾਹਿ ॥

ਅਮੁਲੁ ਧਰਮੁ ਅਮੁਲੁ ਦੀਬਾਣੁ ॥
ਅਮੁਲੁ ਤੁਲੁ ਅਮੁਲੁ ਪਰਵਾਣੁ ॥

ਬਿੰਦੀ ਸਹਿਤ: ਜੇਤੀਆਂ, ਮੁਹਿੰ, ਆਖਹਿੰ, ਪਾਤਿਸ਼ਾਹੀਂ, ਆਵਹਿੰ, ਜਾਹਿੰ, ਸਮਾਹਿੰ।

ਬੰਦੀ (ਕੈਦ ਤੋਂ) ਖ਼ਲਾਸੀ (ਰਿਹਾਈ), (ਇਹ ਸਭ ਕੁਝ ਪ੍ਰਭੂ ਦੀ) ਰਜ਼ਾ ਵਿਚ ਹੁੰਦੀ ਹੈ। (ਬੰਦੀ ਤੋਂ ਛੁਟਕਾਰੇ ਦਾ ਸਾਧਨ) ਭਾਣੇ ਤੋਂ (ਸਿਵਾਇ ਜੇ) ਕੋਈ ਹੋਰ ਆਖਣਾ ਚਾਹੇ (ਤਾਂ) ਨਹੀਂ ਕਹਿ ਸਕਦਾ।

ਜੇ ਕੋਈ ਮੂਰਖ (ਜੀਵ ਕੁਝ ਹੋਰ) ਆਖਣ ਦਾ ਜਤਨ ਕਰੇ (ਤਾਂ ਉਹ ਮੂਰਖ ਹੀ) ਜਾਣਦਾ ਹੈ (ਜਿਤਨੀਆਂ ਚਪੇੜਾਂ) ਉਹ ਆਪਣੇ ਮੂੰਹ ਉਤੇ ਖਾਂਦਾ ਹੈ।

(ਅਸਲ ਵਿਚ ਉਹ ਦਾਤਾ ਜੀਵ ਦੇ ਕਰਮਾਂ ਨੂੰ) ਆਪ ਹੀ ਜਾਣਦਾ ਹੈ (ਅਤੇ) ਆਪ ਹੀ (ਜੀਆਂ ਨੂੰ ਦੁੱਖ ਸੁੱਖ) ਦੇਂਦਾ ਹੈ। (ਪਰ ਅਜਿਹੀ ਸਚਾਈ ਵੀ) ਕਈਆਂ ਚੋਂ ਕੋਈ (ਭਾਣੇ ਵਿਚ ਰਹਿਣ ਵਾਲੇ ਵਿਰਲੇ ਬੰਦਾ ਹੀ) ਆਖਦੇ ਹਨ।

ਜਿਸ (ਮਨੁੱਖ) ਨੂੰ (ਅਕਾਲ ਪੁਰਖ ਆਪਣੀ) ਸਿਫਤ ਸਾਲਾਹ ਦੀ (ਦਾਤਿ) ਬਖ਼ਸ਼ ਦੇਵੇ, ਨਾਨਕ (ਗੁਰੂ ਜੀ ਆਖਦੇ ਹਨ ਕਿ ਅਜਿਹਾ ਮਨੁੱਖ ਸਮੂਹ) ਪਾਤਿਸ਼ਾਹੀਆਂ ਦਾ ਪਾਤਿਸ਼ਾਹ (ਬਣ ਜਾਂਦਾ ਹੈ)।੨੫।

(ਪ੍ਰਭੂ ਪਾਤਿਸ਼ਾਹ ਦੇ) ਗੁਣ ਮੁੱਲ ਤੋਂ ਪਰੇ (ਭਾਵ ਅਮੋਲਕ) ਹਨ (ਅਤੇ ਇਨ੍ਹਾਂ ਗੁਣਾਂ ਦੇ) ਵਾਪਾਰ (ਕਰਨ ਵਾਲੇ ਵੀ) ਅਮੋਲਕ ਹਨ। (ਦੈਵੀ ਗੁਣਾਂ ਦਾ ਬਿਉਹਾਰ ਕਰਨ ਵਾਲੇ) ਵਾਪਾਰੀ ਅਮੋਲਕ ਹਨ (ਅਤੇ ਉਸ ਪ੍ਰਭੂ ਦੇ) ਭੰਡਾਰ ਵੀ ਅਮੋਲਕ ਹਨ। (ਜੋ ਗੁਣ ਵਿਹਾਝਣ ਵਾਲੇ) ਆਉਂਦੇ ਹਨ ਓਹ ਵੀ ਅਮੋਲਕ ਹਨ, (ਅਤੇ ਜੋ ਗੁਣ ਵਿਹਾਝ ਕੇ) ਲੈ ਜਾਂਦੇ ਹਨ, (ਉਹ ਵੀ) ਅਮੋਲਕ ਹਨ। (ਜੋ ਪ੍ਰਭੂ ਦੇ) ਪ੍ਰੇਮ ਵਿਚ (ਟਿੱਕੇ) ਹਨ, ਅਮੋਲਕ ਹਨ, (ਜਿਹੜੇ ਗੁਣਾਂ ਵਿਚ ਸਮਾਅ ਜਾਂਦੇ ਹਨ ਓਹ ਵੀ)ਅਮੋਲਕ ਹਨ।

(ਵਾਹਿਗੁਰੂ ਜੀ ਦਾ) ਧਰਮੁ (ਰੂਪੀ ਨਿਆਂ) ਅਮੋਲਕ ਹੈ (ਅਤੇ ਉਸਦਾ ਕਾਨੂੰਨੀ) ਦਰਬਾਰ ਵੀ ਅਮੋਲਕ ਹੈ। (ਉਸਦੀ) ਤਕੜੀ ਵੀ ਅਮੋਲਕ ਹੈ (ਅਤੇ) ਉਸ ਦੇ ਛਾਬੇ ਵਿਚ ਰਖਿਆ ਜਾਣ ਵਾਲਾ) ਵੱਟਾ ਵੀ ਅਮੋਲਕ ਹੈ।

ਅਮੁਲੁ ਬਖਸੀਸ ਅਮੁਲੁ ਨੀਸਾਣੁ ॥
ਅਮੁਲੁ ਕਰਮੁ ਅਮੁਲੁ ਫੁਰਮਾਣੁ ॥

ਅਮੁਲੋ ਅਮੁਲੁ ਆਖਿਆ ਨ ਜਾਇ ॥
ਆਖਿ ਆਖਿ ਰਹੇ ਲਿਵ ਲਾਇ ॥

ਆਖਹਿ ਵੇਦ ਪਾਠ ਪੁਰਾਣ ॥
ਆਖਹਿ ਪੜੇ ਕਰਹਿ ਵਖਿਆਣ ॥

ਆਖਹਿ ਬਰਮੇ ਆਖਹਿ ਇੰਦ ॥
ਆਖਹਿ ਗੋਪੀ ਤੈ ਗੋਵਿੰਦ ॥

ਆਖਹਿ ਈਸਰ ਆਖਹਿ ਸਿਧ ॥
ਆਖਹਿ ਕੇਤੇ ਕੀਤੇ ਬੁਧ ॥

ਆਖਹਿ ਦਾਨਵ ਆਖਹਿ ਦੇਵ ॥
ਆਖਹਿ ਸੁਰਿਨਰ ਮੁਨਿ ਜਨ ਸੇਵ ॥

ਕੇਤੇ ਆਖਹਿ ਆਖਣਿ ਪਾਹਿ ॥
ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥

---

**ਬਿੰਦੀ ਸਹਿਤ:** ਆਖਹਿੰ, ਕਰਹਿੰ, ਪਾਹਿੰ, ਜਾਹਿੰ।

(ਉਸ ਦੀ) ਬਖ਼ਸ਼ਿਸ਼ ਅਮੋਲਕ ਹੈ (ਅਤੇ ਉਸ ਬਖ਼ਸ਼ਿਸ਼ ਦਾ) ਨਿਸ਼ਾਨ ਵੀ ਅਮੋਲਕ ਹੈ। (ਉਸ ਦਾ) ਕਰਮ (ਫਜ਼ਲ) ਅਮੋਲਕ ਹੈ, (ਅਤੇ ਸੰਸਾਰ ਦੀ ਕਾਰ ਚਲਾਉਣ ਵਾਲਾ ਦਰਗਾਹੀ) ਹੁਕਮ ਵੀ ਅਮੋਲਕ ਹੈ।

(ਵਾਹਿਗੁਰੂ ਜੀ) ਅਮੋਲਕ ਤੋਂ ਅਮੋਲਕ ਹੈ (ਜਿਸ ਦੀ ਅਮੋਲਕਤਾ ਨੂੰ) ਬਿਆਨ ਨਹੀਂ ਕੀਤਾ ਜਾ ਸਕਦਾ। (ਅਮੋਲਕਤਾ ਦਾ ਵਰਣਨ ਕਰਨ ਵਾਲੇ ਸਿਆਣੇ) ਲਿਵ ਲਾ ਕੇ ਆਖ ਆਖ ਕੇ ਰਹਿ ਗਏ (ਪਰ ਅੰਤ ਨਹੀਂ ਪਾ ਸਕੇ)।

ਵੇਦਾਂ ਤੇ ਪੁਰਾਣਾਂ ਦਾ ਪਾਠ (ਕਰਨ ਵਾਲੇ ਵੀ ਪ੍ਰਭੂ ਦੀਆਂ ਸਿਫਤਾਂ) ਆਖਦੇ ਹਨ। ਪੜ੍ਹੇ ਹੋਏ (ਪੰਡਿਤ ਭੀ ਪਰਮੇਸ਼ਰ ਦੀਆਂ ਸਿਫਤਾਂ) ਆਖਦੇ ਹਨ (ਅਤੇ ਉਨ੍ਹਾਂ ਦਾ) ਵਖਿਆਨ ਕਰਦੇ ਹਨ।

(ਅਨੇਕਾਂ) ਬ੍ਰਹਮੇ ਤੇ (ਅਨੇਕਾਂ) ਇੰਦਰ (ਪਰਮੇਸ਼ਰ ਦੀਆਂ ਸਿਫਤਾਂ ਦਾ) ਵਰਣਨ ਕਰਦੇ ਹਨ। ਗੋਪੀਆਂ ਅਤੇ ਕ੍ਰਿਸ਼ਨ ਵੀ (ਉਸ ਪ੍ਰਭੂ ਨੂੰ ਅਮੋਲਕ) ਆਖਦੇ ਹਨ।

(ਅਨੇਕਾਂ) ਸ਼ਿਵ ਜੀ (ਅਤੇ) ਸ਼ਕਤੀਵਾਨ-ਸਿਧ ਜੋਗੀਸਰ (ਪ੍ਰਭੂ ਦੇ ਅਮੋਲਕ ਗੁਣਾਂ ਨੂੰ) ਬਿਆਨਦੇ ਹਨ। (ਪ੍ਰਭੂ ਦੇ ਪੈਦਾ) ਕੀਤੇ ਹੋਏ ਕਈ ਬੁਧ (ਅਵਤਾਰ ਵੀ ਪ੍ਰਭੂ ਦੀਆਂ ਸਿਫਤਾਂ) ਆਖਦੇ ਹਨ।

ਦਾਨਵ (ਰਾਖਸ਼ ਅਤੇ) ਦੇਵਤੇ ਭੀ (ਉਸ ਪ੍ਰਭੂ ਦੇ ਗੁਣਾਂ ਦੀ ਅਮੋਲਕਤਾ ਨੂੰ) ਆਖਦੇ ਹਨ। ਦੈਵੀ ਗੁਣਾਂ ਦੇ ਸੁਭਾਵ ਵਾਲੇ ਦੇਵਤੇ, ਮਨੁੱਖ, ਮੁਨੀਜਨ (ਅਤੇ ਉਨ੍ਹਾਂ ਦੇ) ਸੇਵਕ (ਪ੍ਰਭੂ ਦੀਆਂ ਸਿਫਤਾਂ) ਆਖਦੇ ਹਨ।

ਕਿਤਨੇ ਹੀ (ਪ੍ਰਭੂ ਦੀਆਂ ਸਿਫਤਾਂ) ਆਖਦੇ ਹਨ, (ਕਿਤਨੇ ਹੀ ਹੋਰ ਸਿਫਤਾਂ ਆਖਣ) ਲਈ ਜਤਨ ਕਰਦੇ ਹਨ। ਕਿਤਨੇ ਹੀ (ਵਡਿਆਈਆਂ) ਆਖ ਆਖ ਕੇ (ਇਸ ਸੰਸਾਰ ਤੋਂ) ਉਠ ਕੇ (ਚਲੇ) ਜਾਂਦੇ ਹਨ (ਭਾਵ ਮਰ ਜਾਂਦੇ ਹਨ)।

ਏਤੇ ਕੀਤੇ ਹੋਰਿ ਕਰੇਹਿ ॥
ਤਾ ਆਖਿ ਨ ਸਕਹਿ ਕੇਈ ਕੇਇ॥
ਜੇਵਡੁ ਭਾਵੈ ਤੇਵਡੁ ਹੋਇ ॥
ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁ ਵਿਗਾੜੁ ॥
ਤਾ ਲਿਖੀਐ ਸਿਰਿ ਗਾਵਾਰਾ ਗਾਵਾਰ॥੨੬॥
ਸੋ ਦਰੁ ਕੇਹਾ ਸੋ ਘਰੁ ਕੇਹਾ ॥
ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥
ਕੇਤੇ ਰਾਗ ਪਰੀ ਸਿਉ ਕਹੀਅਨਿ
ਕੇਤੇ ਗਾਵਣਹਾਰੇ॥
ਗਾਵਹਿ ਤੁਹਨੋ ਪਉਣ ਪਾਣੀ
ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ
ਲਿਖਿ ਲਿਖਿ ਧਰਮੁ ਵੀਚਾਰੇ ॥

---

**ਬਿੰਦੀ ਸਹਿਤ :** ਤਾਂ, ਸਕਹਿਂ, ਗਾਵਾਰਾਂ, ਕਰੇਹਿਂ, ਸਮ੍ਹਾਲੇਂ, ਅਸੰਖਾਂ, ਪਰੀਂ, ਸਿਉਂ, ਗਾਵਹਿਂ, ਜਾਣਹਿਂ।

(ਹੇ ਵਾਹਿਗੁਰੂ! ਤੇਰੀਆਂ ਸਿਫਤਾਂ ਕਰਨ ਵਾਲੇ ਅਨੇਕਾਂ ਜੀਵ ਹਨ, ਜੇ ਤੂੰ) ਇਤਨੇ ਜੀਵ ਹੋਰ (ਪੈਦਾ) ਕਰ ਦੇਵੇਂ ਤਾਂ (ਉਨ੍ਹਾਂ) ਕਈਆਂ ਵਿਚੋਂ (ਕੋਈ ਵੀ ਤੇਰੀ ਸਿਫਤ ਨਹੀਂ ਕਰ ਸਕੇਗਾ)।

ਜਿਤਨਾ (ਵੱਡਾ) ਹੋਣਾ (ਉਸ ਪ੍ਰਭੂ ਨੂੰ ਭਾਉਂਦਾ) ਚੰਗਾ ਲਗਦਾ ਹੈ (ਉਹ) ਉਤਨਾ ਵੱਡਾ ਹੋ ਜਾਂਦਾ ਹੈ। ਨਾਨਕ, (ਆਪਣੀ ਗੌਰਵਤਾ ਨੂੰ) ਉਹ ਸੱਚਾ (ਪ੍ਰਭੂ ਆਪ ਹੀ) ਜਾਣਦਾ ਹੈ (ਕਿ ਉਹ ਕਿਤਨਾ ਵੱਡਾ ਹੈ)।

ਜੇ ਕੋਈ ਬੜਬੋਲਾ (ਮਨੁੱਖ ਵਾਹਿਗੁਰੂ ਜੀ ਦੀ ਅਮੋਲਕਤਾ ਦਾ ਹੱਦ-ਬੰਨਾ) ਆਖਦਾ ਹੈ, ਤਾਂ (ਉਹ ਮਨੁੱਖ) ਮੂਰਖਾਂ ਸਿਰਿ ਮੂਰਖ (ਵੱਡਾ ਮੂਰਖ) ਲਿਖਿਆ ਜਾਂਦਾ ਹੈ।੨੬।

(ਹੇ ਪ੍ਰਭੂ ਤੇਰਾ) ਉਹ ਦੁਆਰਾ (ਅਤੇ) ਉਹ ਘਰ ਕਿਹੋ ਜਿਹਾ ਹੈ, ਜਿਥੇ ਬੈਠ ਕੇ (ਤੂੰ) ਸਭਨਾਂ (ਜੀਆਂ) ਦੀ ਸਾਰ-ਸੰਭਾਲ ਕਰ ਰਿਹਾ ਹੈਂ।

(ਉਸ ਘਰ ਵਿਚ) ਅਨੇਕਾਂ, ਅਨਗਿਣਤ ਵਾਜੇ ਵਜ ਰਹੇ ਹਨ (ਅਤੇ) ਕਿਤਨੇ ਹੀ (ਉਨ੍ਹਾਂ ਵਾਜਿਆਂ ਨੂੰ) ਵਜਾਉਣ ਵਾਲੇ ਹਨ। (ਉਥੇ) ਕਿਤਨੇ ਹੀ ਰਾਗ ਹਨ (ਜੋ) ਰਾਗਣੀਆਂ ਤੋਂ (ਗਾਇਨ ਕੀਤੇ ਜਾ ਰਹੇ ਹਨ)। ਕਿਤਨੇ ਹੀ (ਰਾਗਾਂ ਨੂੰ) ਗਾਇਨ ਕਰਨ ਵਾਲੇ (ਰਾਗੀ ਹਨ)।

(ਹੇ ਪ੍ਰਭੂ !) ਹਵਾ, ਪਾਣੀ ਤੇ ਅਗਨੀ ਤੈਨੂੰ ਗਾਉਂਦੇ ਹਨ। ਧਰਮਰਾਜਾ (ਵੀ ਤੇਰੇ) ਦੁਆਰੇ ਉਤੇ (ਬੈਠਾ ਤੈਨੂੰ) ਗਾਉਂਦਾ ਹੈ।

(ਧਰਮ ਰਾਜ ਦੇ ਮੁਨਸ਼ੀ) ਚਿਤਰ ਗੁਪਤ (ਜੋ ਜੀਆਂ ਦੇ ਕਰਮਾਂ ਦਾ ਲੇਖਾ) ਲਿਖਣਾ ਜਾਣਦੇ ਹਨ, ਲਿਖ ਲਿਖ ਕੇ ਧਰਮ ਰਾਜ ਨੂੰ (ਦੇਂਦੇ ਹਨ, ਜੋ ਜੀਵਾਂ ਦੀ ਕਰਮਗਤੀ ਨੂੰ) ਵੀਚਾਰ ਕਰਦਾ ਹੈ।

ਗਾਵਹਿ ਈਸਰੁ ਬਰਮਾ ਦੇਵੀ
ਸੋਹਨਿ ਸਦਾ ਸਵਾਰੇ ॥
ਗਾਵਹਿ ਇੰਦ ਇਦਾਸਣਿ ਬੈਠੇ
ਦੇਵਤਿਆ ਦਰਿ ਨਾਲੇ ॥
ਗਾਵਹਿ ਸਿਧ ਸਮਾਧੀ ਅੰਦਰਿ
ਗਾਵਨਿ ਸਾਧ ਵਿਚਾਰੇ ॥
ਗਾਵਨਿ ਜਤੀ ਸਤੀ ਸੰਤੋਖੀ
ਗਾਵਹਿ ਵੀਰ ਕਰਾਰੇ ॥
ਗਾਵਨਿ ਪੰਡਿਤ ਪੜਨਿ ਰਖੀਸਰ
ਜੁਗੁ ਜੁਗੁ ਵੇਦਾ ਨਾਲੇ ॥
ਗਾਵਹਿ ਮੋਹਣੀਆ ਮਨੁ ਮੋਹਨਿ
ਸੁਰਗਾ ਮਛੁ ਪਇਆਲੇ ॥
ਗਾਵਨਿ ਰਤਨ ਉਪਾਏ ਤੇਰੇ
ਅਠਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾਬਲ ਸੂਰਾ
ਗਾਵਹਿ ਖਾਣੀ ਚਾਰੇ ॥

**ਬਿੰਦੀ ਸਹਿਤ:** ਗਾਵਹਿਂ, ਦੇਵਤਿਆਂ, ਦੇਵੀਂ, ਇੰਦਾਸਣ, ਵੇਦਾਂ, ਮੋਹਣੀਆਂ, ਵੇਦਾਂ, ਮੋਹਣੀਆਂ, ਮਹਾਂਬਲ।

ਸ਼ਿਵ ਜੀ, ਬ੍ਰਹਮਾ ਅਤ ਦੇਵੀਆਂ (ਜੋ ਤੇਰੇ ਸਾਜੇ) ਸਵਾਰੇ ਹੋਏ ਹਨ (ਉਥੇ) ਸਦਾ ਸੋਭਦੇ ਹਨ, (ਤੇਰਾ ਜਸ) ਗਾਉਂਦੇ ਹਨ।

ਇੰਦਰ (ਦੇਵਤੇ) ਇੰਦਰ-ਆਸਣ ਉਤੇ ਬੈਠੇ ਹੋਏ, ਦੇਵਤਿਆਂ ਸਮੇਤ (ਤੇਰੇ) ਦਰ ਉਤੇ (ਤੇਰਾ ਜਸ) ਗਾਉਂਦੇ ਹਨ।

ਸਿਧ (ਕਰਾਮਾਤੀ ਪੁਰਸ਼), ਸਮਾਧੀ ਅੰਦਰ, (ਅਤੇ) ਸਾਧੂ (ਜਨ) ਵੀਚਾਰ ਦੁਆਰਾ (ਤੇਰਾ ਜਸ) ਗਾ ਰਹੇ ਹਨ।

ਜਤੀ (ਸਦਾਚਾਰੀ), ਸਤੀ (ਸਤਿ-ਵਾਦੀ), ਸੰਤੋਖੀ (ਸਬਰ ਵਾਲੇ), ਬੀਰਤਾ ਵਾਲੇ (ਸੂਰਮੇ, ਵੀ ਤੇਰਾ ਜਸ) ਗਾ ਰਹੇ ਹਨ।

ਪੰਡਿਤ, ਵਡੇ ਰਿਖੀ (ਲੋਕ, ਜੋ ਆਪੋ ਆਪਣੇ) ਜੁੱਗ ਵਾਲੇ ਵੇਦਾਂ ਨਾਲ (ਪਾਠ ਕਰਦੇ ਹਨ, ਉਹ ਵੀ ਤੇਰਾ ਜਸ) ਗਾ ਰਹੇ ਹਨ।

ਮਨ ਨੂੰ ਮੋਹਣ ਵਾਲੀਆਂ ਇਸਤਰੀਆਂ ਸੁਰਗ, ਮਾਤ ਅਤੇ ਪਾਤਾਲ ਲੋਕ (ਸਾਰੇ ਹੀ ਤੇਰਾ ਜੱਸ) ਗਾਉਂਦੇ ਹਨ।

(ਹੇ ਪ੍ਰਭੂ !) ਤੇਰੇ ਪੈਦਾ ਕੀਤੇ ਹੋਏ (ਚੌਦਾ) ਰਤਨ, ਅਠਾਰਹ ਤੀਰਥਾਂ ਸਮੇਤ ਤੇਰਾ ਹੀ ਜਸ ਗਾਇਨ ਕਰ ਰਹੇ ਹਨ।

ਮਹਾਂਬਲੀ ਜੋਧੇ, ਸੂਰਮੇ (ਅਤੇ) ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ ਤੇਰਾ ਹੀ ਜਸ) ਗਾਉਂਦੇ ਹਨ।

ਗਾਵਹਿ ਖੰਡ ਮੰਡਲ ਵਰਭੰਡਾ
ਕਰਿ ਕਰਿ ਰਖੇ ਧਾਰੇ ॥
ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ
ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ
ਆਵਨਿ ਨਾਨਕੁ ਕਿਆ ਵੀਚਾਰੇ ॥

ਸੋਈ ਸੋਈ ਸਦਾ ਸਚੁ
ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ
ਰਚਨਾ ਜਿਨਿ ਰਚਾਈ ॥

ਰੰਗੀ ਰੰਗੀ ਭਾਤੀ ਕਰਿ ਕਰਿ
ਜਿਨਸੀ ਮਾਇਆ ਜਿਨਿ ਉਪਾਈ ॥

ਕਰਿ ਕਰਿ ਵੇਖੈ ਕੀਤਾ ਆਪਣਾ
ਜਿਵ ਤਿਸ ਦੀ ਵਡਿਆਈ ॥

---

**ਬਿੰਦੀ ਸਹਿਤ:** ਗਾਵਹਿਂ, ਮੈਂ, ਰੰਗੀਂ, ਭਾਂਤੀ।
**ਬਿੰਦੀ ਰਹਿਤ :** ਨਾਈ।

(ਸਾਰੇ) ਖੰਡ, ਮੰਡਲ ਅਤੇ ਬ੍ਰਹਮੰਡ (ਜਿਹੜੇ ਤੂੰ) ਬਣਾ ਕੇ ਟਿਕਾਏ ਹੋਏ ਹਨ (ਤੇਰਾ ਜਸ ਹੀ) ਗਾਉਂਦੇ ਹਨ।

(ਹੇ ਪ੍ਰਭੂ !) ਓਹੀ (ਜੀਵ) ਤੈਨੂੰ ਗਾਉਂਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ, ਤੇਰੇ ਭਗਤ (ਪ੍ਰੇਮ-ਰੰਗ ਵਿਚ ਲੀਨ ਹੋਏ) ਰਸ ਵਾਲੇ ਘਰ ਵਿਚ (ਤੇਰਾ ਜਸ ਗਾਂਦੇ ਹਨ)।

(ਹੇ ਪ੍ਰਭੂ!) ਹੋਰ ਕਿਤਨੇ (ਹੀ ਜੀਵ ਜੰਤੂ ਜੋ ਤੇਰਾ ਜਸ) ਗਾਉਂਦੇ ਹਨ, (ਉਹ) ਮੇਰੇ ਚਿਤ ਚੇਤੇ ਵਿਚ ਹੀ ਨਹੀਂ ਆਉਂਦੇ, ਨਾਨਕ, (ਉਨ੍ਹਾਂ ਬਾਰੇ) ਕੀ ਵੀਚਾਰ ਕਰੇ? (ਭਾਵ ਅਸਮਰਥ ਹੈ)।

(ਕੇਵਲ) ਓਹੀ ਸਦਾ ਥਿਰ ਰਹਿਣ ਵਾਲਾ ਹੈ, (ਉਹ) ਮਾਲਕ ਸੱਚਾ ਹੈ, (ਅਤੇ ਉਸ ਦੀ) ਵਡਿਆਈ ਵੀ ਸੱਚੀ ਹੈ।

ਜਿਸ (ਪ੍ਰਭੂ) ਨੇ ਸ੍ਰਿਸ਼ਟੀ ਦੀ ਰਚਨਾ ਕੀਤੀ (ਉਹ) ਹੁਣ ਵੀ ਹੈ, (ਪਹਿਲਾਂ ਵੀ) ਸੀ, (ਅਗੋਂ ਵੀ) ਹੋਵੇਗਾ, ਨਾ (ਉਹ) ਜੰਮਦਾ ਹੈ, ਨਾ ਮਰਦਾ ਹੈ।

ਜਿਸ (ਪ੍ਰਭੂ) ਨੇ ਕਈ ਰੰਗਾਂ ਦੀ, ਕਈ ਕਿਸਮਾਂ ਦੀ, (ਅਨੇਕ) ਜਿਨਸਾਂ ਦੀ ਮਾਇਆ ਰਚ ਦਿਤੀ (ਭਾਵ ਸ੍ਰਿਸ਼ਟੀ ਬਣਾਈ) ਹੈ,

(ਉਹ ਪ੍ਰਭੂ, ਜੀਵ ਪੈਦਾ) ਕਰ ਕਰ ਕੇ, ਆਪਣਾ ਕੀਤਾ (ਹੋਇਆ ਸੰਸਾਰ) ਵੇਖਦਾ (ਸੰਭਾਲਦਾ) ਹੈ, ਜਿਵੇਂ ਕਿ ਉਸ ਦੀ ਵਡਿਆਈ (ਜਗਤ ਵਿਚ ਪ੍ਰਸਿਧ ਹੈ)।

ਜੋ ਤਿਸੁ ਭਾਵੈ ਸੋਈ ਕਰਸੀ
ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ
ਨਾਨਕ ਰਹਣੁ ਰਜਾਈ ॥੨੭॥

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ
ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ
ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ
ਮਨਿ ਜੀਤੈ ਜਗੁ ਜੀਤੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ ॥੨੮॥

ਭੁਗਤਿ ਗਿਆਨੁ ਦਇਆ ਭੰਡਾਰਣਿ
ਘਟਿ ਘਟਿ ਵਾਜਹਿ ਨਾਦ ॥

---

**ਬਿੰਦੀ ਸਹਿਤ:** ਸ਼ਾਹਾਂ, ਮੁੰਦਾਂ, ਕਰਹਿਂ, ਵਾਜਹਿਂ।
**ਫੁਟਕਲ:** ਪਾਤਿਸ਼ਾਹ।

ਜੋ ਉਸ (ਸਾਹਿਬ) ਨੂੰ ਭਾਉਂਦਾ ਹੈ, ਉਹ ਉਹੀ ਕਰਦਾ ਹੈ (ਓਹੀ ਕਰੇਗਾ) ਉਸ ਉਤੇ (ਹੋਰ ਕਿਸੇ ਦਾ) ਹੁਕਮ ਨਹੀਂ ਕੀਤਾ ਜਾ ਸਕਦਾ।

ਉਹ ਪਾਤਿਸ਼ਾਹ ਹੈ, (ਉਹ) ਸ਼ਾਹਾਂ ਦਾ ਵੀ ਪਾਤਿਸ਼ਾਹ ਹੈ। ਨਾਨਕ, (ਸਭ ਨੂੰ ਉਸ ਸਚੇ ਪਾਤਿਸ਼ਾਹ ਦੀ) ਰਜ਼ਾ ਵਿੱਚ ਰਹਿਣਾ ਹੀ (ਸੋਭਦਾ ਹੈ)।੨੭।

(ਹੇ ਜੋਗੀਓ! ਅਸੀਂ ਸਤਿ) ਸੰਤੋਖ ਰੂਪ ਮੁੰਦਰਾਂ, ਸਰਮੁ (ਉਦਮ) ਰੂਪ (ਖਪਰ, ਮੰਗਣ ਲਈ) ਝੋਲੀ, (ਸੁਆਹ ਮਲਣ ਦੀ ਥਾਂ, ਪ੍ਰਭੂ) ਧਿਆਨ ਦੀ ਬਿਭੂਤੀ (ਮਲਣੀ) ਕਰਦੇ ਹਾਂ।

ਮੌਤ ਨੂੰ (ਯਾਦ ਰਖਣਾ) ਖਿੰਥਾ, ਕਾਇਆ ਨੂੰ (ਵਿਸ਼ੇ ਵਿਕਾਰਾਂ ਤੋਂ) ਕੁਆਰੀ (ਅਛੋਹ ਰਖਣਾ, ਇਹ) ਜੋਗ-ਜੁਗਤੀ, (ਪ੍ਰਭੂ ਤੇ ਦ੍ਰਿੜ੍ਹ) ਵਿਸ਼ਵਾਸ (ਰਖਣ ਇਹ) ਡੰਡਾ (ਰਖਦੇ ਹਾਂ)।

ਸਾਰਿਆਂ ਨੂੰ (ਆਪਣਾ) ਜਮਾਤੀ (ਸਮਝਣਾ ਸਾਡਾ) ਆਈ ਪੰਥ ਹੈ (ਅਤੇ) ਮਨ ਕਰਕੇ (ਸਭ ਕੁਝ ਜਿਤਣ ਦਾ ਸਦਕਾ, ਅਸਾਂ) ਸਾਰਾ ਜਗ ਜਿਤ੍ਰ ਲਿਆ ਹੈ।

(ਸਾਡੀ) ਉਸ (ਨਿਰੰਕਾਰ ਨੂੰ) ਨਮਸਕਾਰ ਹੈ, ਨਮਸਕਾਰ ਹੈ।

(ਉਹ ਪ੍ਰਭੂ ਸਭ ਦਾ) ਮੁੱਢ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ, ਜੁਗੁ ਜੁਗੁ ਤੋਂ (ਉਸ ਦਾ) ਇਕੋ ਹੀ (ਸਤਿ-ਸਰੂਪ) ਵੇਸ ਹੈ।੨੮।

(ਗੁਰਮੁਖ ਜੋਗੀਆਂ ਦਾ ਪ੍ਰੀਤੀ) ਭੋਜਨ (ਗੁਰੂ ਦਾ ਬਖ਼ਸ਼ਿਆ ਆਤਮ) ਗਿਆਨ ਹੈ। ਭੰਡਾਰਾ ਵੰਡਣ ਵਾਲੀ (ਹਿਰਦੇ ਅੰਦਰ) ਦਇਆ ਹੈ (ਅਤੇ) ਘਟਾਂ ਘਟਾਂ ਵਿਚ (ਆਤਮਿਕ) ਨਾਦ ਦੇ (ਵਾਜੇ) ਵਜਦੇ ਹਨ।

ਆਪਿ ਨਾਥੁ ਨਾਥੀ ਸਭ ਜਾ ਕੀ
ਰਿਧਿ ਸਿਧਿ ਅਵਰਾ ਸਾਦ ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ
ਲੇਖੇ ਆਵਹਿ ਭਾਗ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ ॥੨੯॥
ਏਕਾ ਮਾਈ ਜੁਗਤਿ ਵਿਆਈ
ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ
ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ
ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ
ਬਹੁਤਾ ਏਹੁ ਵਿਡਾਣੁ ॥

---

ਬਿੰਦੀ ਸਹਿਤ: ਚਲਾਵਹਿੰ, ਆਵਹਿੰ। ਬਿੰਦੀ ਰਹਿਤ: ਅਵਰਾ।
ਫੁਟਕਲ: 'ਦੀਬਾਣੁ' ਨੂੰ 'ਦੀ ਬਾਣੁ' ਪਦ ਛੇਦ ਕਰਨਾ ਅਸ਼ੁੱਧ ਹੈ।

(ਉਹ ਪਰਮੇਸ਼ਰ) ਆਪ (ਸਭਨਾ ਦਾ) ਨਾਥੁ (ਮਾਲਕ) ਹੈ, ਜਿਸ ਦੀ ਨਥੀ (ਕਾਬੂ ਕੀਤੀ ਹੋਈ) ਸਾਰੀ (ਸ੍ਰਿਸ਼ਟੀ) ਹੈ। ਰਿਧੀ ਸਿਧੀ (ਮਾਇਕ ਤੇ ਕਰਾਮਾਤੀ ਸ਼ਕਤੀ), ਹੋਰ ਸਾਦ (ਹੋਛੇ ਚਸਕੇ) ਹਨ।
ਸੰਜੋਗੁ (ਮਿਲਾਪ), ਵਿਜੋਗੁ (ਵਿਛੋੜਾ) ਦੋਵੇਂ, (ਸ੍ਰਿਸ਼ਟੀ ਦੀ ਪ੍ਰਕਿਰਿਆ ਚਲਾ ਰਹੇ ਹਨ (ਪਰ ਧੁਰੋਂ ਲਿਖੇ) ਲੇਖਾਂ ਅਨੁਸਾਰ (ਸਭ ਨੂੰ ਆਪੋ ਆਪਣੇ) ਛਾਂਦੇ ਪ੍ਰਾਪਤ ਹੁੰਦੇ ਹਨ।

ਉਸ (ਅਕਾਲ ਪੁਰਖ) ਨੂੰ (ਸਾਡੀ) ਨਮਸਕਾਰ ਹੈ, ਨਮਸਕਾਰ ਹੈ। (ਜੋ) ਸਭ ਦਾ ਮੁੱਢ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ, ਜੁਗੁ ਜੁਗੁ ਤੋਂ (ਜਿਸ ਦਾ) (ਸਤਿ ਸਰੂਪ ਵਾਲਾ) ਇਕੋ ਵੇਸ ਹੈ।੨੯।

(ਇਕ ਪੌਰਾਣਿਕ ਵੀਚਾਰ ਹੈ ਕਿ) ਇਕ ਮਾਈ (ਮਾਇਆ) (ਵਿਸ਼ੇਸ਼) ਜੁਗਤੀ ਨਾਲ ਪ੍ਰਸੂਤ ਹੋਈ (ਉਸ ਦੀ ਕੁਖੋਂ) ਤਿੰਨ ਪੁਤਰ ਜੰਮੇ, (ਜੋ) ਪਰਵਾਣ (ਭਾਵ ਪ੍ਰਸਿਧ) ਹੋਏ। ਇਕੁ ਸੰਸਾਰੀ (ਬ੍ਰਹਮਾ), ਇਕੁ ਭੰਡਾਰੀ (ਸ਼ਿਵ ਜੀ) (ਅਤੇ) ਇਕ (ਵਿਸ਼ਨੂੰ ਜੋ) ਦੀਵਾਨ (ਲਾਉਂਦਾ ਹੈ),

(ਪਰ ਅਟੱਲ ਸਚਾਈ ਇਹ ਹੈ ਕਿ) ਜਿਵੇਂ ਉਸ (ਅਕਾਲ ਪੁਰਖ) ਨੂੰ ਭਾਉਂਦਾ ਹੈ, ਜਿਸ ਤਰ੍ਹਾਂ (ਉਸਦਾ) ਫੁਰਮਾਨ ਹੁੰਦਾ ਹੈ, ਉਸੇ ਤਰ੍ਹਾਂ (ਪ੍ਰਭੂ ਸੰਸਾਰ ਦੀ ਕਾਰ) ਚਲਾਉਂਦਾ ਹੈ। ਉਹ ਅਕਾਲ ਪੁਰਖ (ਮਾਇਆ ਅਤੇ ਉਸ ਦੇ ਚੇਲਿਆਂ ਨੂੰ) ਵੇਖਦਾ ਹੈ, (ਪਰ) ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ (ਇਹ ਇਕ) ਵੱਡਾ ਅਸਚਰਜ ਕੌਤਕ ਹੈ।

ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ
ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥
ਆਸਣੁ ਲੋਇ ਲੋਇ ਭੰਡਾਰ ॥
ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ ਵੇਖੈ ਸਿਰਜਣਹਾਰੁ ॥
ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ
ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥
ਇਕਦੂ ਜੀਭੌ ਲਖ ਹੋਹਿ
ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ
ਏਕੁ ਨਾਮੁ ਜਗਦੀਸੁ ॥
ਏਤੁ ਰਾਹਿ ਪਤਿ ਪਵੜੀਆ
ਚੜੀਐ ਹੋਇ ਇਕੀਸ ॥

---

ਬਿੰਦੀ ਸਹਿਤ: ਜੀਭੌਂ, ਹੋਹਿਂ, ਹੋਵਹਿਂ, ਆਖੀਅਹਿਂ, ਪਵੜੀਆਂ। **ਫੁਟਕਲ :** 'ਰਾਹਿ' ਨੂੰ 'ਰਾਹ' ਪੜ੍ਹਨਾ ਠੀਕ ਨਹੀਂ।

ਉਸ (ਕਰਤਾ ਪੁਰਖ ਨੂੰ) ਨਮਸਕਾਰ, ਨਮਸਕਾਰ ਹੈ, (ਜੋ ਸਭ ਦਾ) ਮੂਲ ਹੈ,ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ, ਜੁਗੁ ਜੁਗੁ ਤੋਂ ਇਕ (ਸਤਿ) ਰੂਪ ਵਾਲੇ ਵੇਸ ਵਾਲਾ ਹੈ।੩੦।

(ਉਸ ਅਕਾਲ ਪੁਰਖ ਦਾ ਹਰੇਕ) ਲੋਕ ਵਿਚ ਆਸਣ ਹੈ, (ਹਰੇਕ) ਲੋਕ ਵਿਚ (ਉਸਦੇ ਅਤੁੱਟ) ਭੰਡਾਰੇ (ਚਲ ਰਹੇ ਹਨ)। (ਉਨ੍ਹਾਂ ਭੰਡਾਰਿਆਂ ਵਿਚ) ਜੋ ਕੁਝ (ਪਾਉਣਾ ਲੋੜੀਂਦਾ ਸੀ, ਪ੍ਰਭੂ ਨੇ) ਇਕੋ ਵਾਰ ਹੀ ਪਾ ਦਿੱਤਾ ਹੈ।
ਸਿਰਜਨਹਾਰ (ਸ੍ਰਿਸ਼ਟੀ ਦੇ ਜੀਆਂ ਨੂੰ ਪੈਦਾ) ਕਰ ਕਰਕੇ (ਨਿਰੰਤਰ ਉਨ੍ਹਾਂ ਦੀ) ਦੇਖ-ਭਾਲ (ਭਾਵ ਸੰਭਾਲ ਕਰ ਰਿਹਾ ਹੈ)। ਨਾਨਕ, (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸੱਚੇ (ਸਿਰਜਨਹਾਰ) ਦੀ ਸਚੀ ਕਾਰ (ਵਿਆਪਕ ਕ੍ਰਿਆ) ਹੈ।
(ਉਸ ਕਰਤਾ ਪੁਰਖ ਨੂੰ) ਨਮਸਕਾਰ, ਨਮਸਕਾਰ ਹੈ, (ਜੋ ਸਭ ਦਾ) ਮੂਲ ਹੈ, ਰੂਪ-ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ,(ਜਿਸ ਦਾ) ਜੁਗੁ ਜੁਗੁ ਤੋਂ ਇਕੋ (ਸਤਿ ਸਰੂਪੀ) ਵੇਸ ਹੈ।੩੧।
(ਜੇ) ਇਕ ਜੀਭ ਤੋਂ ਲੱਖਾਂ ਜੀਭਾਂ ਹੋ ਜਾਣ, (ਹੋਰ ਵਧ ਕੇ) ਵੀਹ ਲਖ (ਭਾਵ ਅਨਗਿਣਤ ਹੋ ਜਾਣ),

(ਜੇ ਉਨ੍ਹਾਂ ਜੀਭਾਂ ਨਾਲ) ਲਖ ਲਖ (ਵਾਰੀ ਜਗਤ ਦੇ ਈਸ਼ਵਰ (ਮਾਲਕ ਦਾ) ਇਕ ਨਾਮ ਆਖੀ ਜਾਈਏ (ਜਪਦੇ ਰਹੀਏ),

ਇਸ ਰਸਤੇ ਵਿਚ (ਇਹ ਪ੍ਰਭੂ) ਪਤੀ ਨੂੰ (ਮਿਲਣ ਵਾਲੀਆਂ ਉਪਦੇਸ਼ ਰੂਪੀ) ਪਉੜੀਆਂ ਹਨ (ਜਿਨ੍ਹਾਂ ਉਤੇ) ਚੜ੍ਹ ਕੇ (ਪ੍ਰਭੂ ਨਾਲ) ਇਕ-ਮਿਕ ਹੋਈਦਾ ਹੈ।

ਸੁਣਿ ਗਲਾ ਆਕਾਸ ਕੀ
ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ
ਕੂੜੀ ਕੂੜੈ ਠੀਸ ॥੩੨॥

ਆਖਣਿ ਜੋਰੁ ਚੁਪੈ ਨਹ ਜੋਰੁ ॥
ਜੋਰੁ ਨ ਮੰਗਣਿ ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥
ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥
ਜੋਰੁ ਨ ਜੁਗਤੀ ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥
ਨਾਨਕ ਉਤਮੁ ਨੀਚੁ ਨ ਕੋਇ ॥੩੩॥

ਰਾਤੀ ਰੁਤੀ ਥਿਤੀ ਵਾਰ ॥
ਪਵਣ ਪਾਣੀ ਅਗਨੀ ਪਾਤਾਲ ॥

---

**ਬਿੰਦੀ ਸਹਿਤ:** ਕੀਂ, ਕੀਟਾਂ, ਨਹਂ, ਸੁਰਤੀਂ, ਰਾਤੀਂ, ਰੁਤੀਂ ਥਿਤੀਂ। **ਫੁਟਕਲ :** ਸ਼ੋਰ।

ਅਸਮਾਨ ਦੀਆਂ ਗਲਾਂ ਸੁਣ ਕੇ (ਜਿਵੇਂ ਧਰਤੀ ਤੇ ਵਿਚਰਨ ਵਾਲੇ) ਕੀੜਿਆਂ ਨੂੰ (ਉਡ ਕੇ ਅਕਾਸ਼ ਉਤੇ ਪਹੁੰਚਣ ਦੀ ਰੀਸ ਆਈ ਹੋਵੇ, (ਤਿਵੇਂ ਪ੍ਰਭੂ ਨੂੰ ਪਾਉਣਾ ਅਸੰਭਵ ਹੈ)। ਨਾਨਕ, (ਗੁਰੂ ਜੀ ਦਸਦੇ ਹਨ ਕਿ ਉਸ ਮਾਲਕ ਦੀ ਕਿਰਪਾ) ਦ੍ਰਿਸ਼ਟੀ ਦੁਆਰਾ (ਉਸ ਪ੍ਰਭੂ ਨੂੰ) ਪਾਈਦਾ ਹੈ (ਬਾਕੀ ਤਾਂ) ਕੂੜੇ (ਮਨੁੱਖ) ਦੀ ਕੂੜੀ ਗੱਪ ਹੈ।੩੨।

(ਜੀਵ ਦਾ ਨਾ ਕੁਝ) ਕਹਿਣ ਵਿਚ (ਆਪਣਾ) ਜ਼ੋਰ ਚਲਦਾ ਹੈ, ਨਾ ਚੁੱਪ ਰਹਿਣ ਵਿਚ (ਆਪਣਾ) ਜ਼ੋਰ (ਚਲ ਸਕਦਾ ਹੈ)। (ਜੀਵ ਦਾ) ਨਾ ਮੰਗਣ ਵਿਚ (ਆਪਣਾ) ਜ਼ੋਰ (ਚਲ ਸਕਦਾ ਹੈ) ਨਾ ਦੇਣ ਵਿਚ (ਆਪਣਾ) ਜ਼ੋਰ (ਚਲ ਸਕਦਾ ਹੈ)।
(ਜੀਵ ਦਾ) ਨਾ ਜੀਉਂਦੇ ਰਹਿਣ ਵਿਚ (ਆਪਣਾ) ਜ਼ੋਰ ਚਲ ਸਕਦਾ ਹੈ, ਨਾ ਮਰਣ ਵਿੱਚ (ਆਪਣਾ) ਜ਼ੋਰ (ਚਲ ਸਕਦਾ ਹੈ)। ਨਾ ਰਾਜ ਵਿਚ, ਨਾ ਮਾਲ-ਦੌਲਤ (ਪ੍ਰਾਪਤ ਕਰਨ ਵਿਚ), ਨਾ ਮਨ ਵਿਚ (ਜੋ) ਸ਼ੋਰ (ਸ਼ਰਾਬਾ ਹੈ, ਬੰਦ ਕਰਨ ਵਿਚ ਜੀਵ ਦਾ ਆਪਣਾ) ਜ਼ੋਰ (ਚਲ ਸਕਦਾ ਹੈ)।
ਸੁਰਤਿ ਰਾਹੀਂ ਗਿਆਨ ਦੁਆਰਾ ਵੀਚਾਰ ਕਰਨ ਵਿਚ (ਮਨੁੱਖ ਦਾ ਆਪਣਾ ਕੋਈ) ਜ਼ੋਰ ਨਹੀਂ (ਚਲ ਸਕਦਾ ਹੈ)। (ਉਹ) ਜੁਗਤੀ (ਜਿਸ ਨਾਲ) ਸੰਸਾਰ ਤੋਂ ਛੁੱਟ ਸਕੀਦਾ ਹੈ, (ਪ੍ਰਾਪਤ ਕਰਨ ਵਿਚ ਵੀ ਜੀਵ ਦਾ) ਜ਼ੋਰ ਨਹੀਂ (ਚਲ ਸਕਦਾ)।
ਜਿਸ (ਅਕਾਲ ਪੁਰਖ ਦੇ) ਹੱਥ ਵਿਚ (ਸਾਰੀ ਸਮਰਥਾ ਹੈ, ਸਾਰੀ ਸ੍ਰਿਸ਼ਟੀ ਪੈਦਾ) ਕਰਕੇ ਉਹ (ਉਸਦਾ ਪ੍ਰਬੰਧ) ਵੇਖ ਰਿਹਾ ਹੈ। (ਮੁਕਦੀ ਗਲ) ਨਾਨਕ, (ਆਪਣੇ ਜ਼ੋਰ ਨਾਲ) ਕੋਈ (ਜੀਵ) ਚੰਗਾ, (ਜਾਂ) ਮੰਦਾ ਨਹੀਂ ਬਣ ਸਕਦਾ।੩੩।
(ਸੰਸਾਰ ਦੇ ਤਲ ਉਤੇ ਪ੍ਰਭੂ ਨੇ) ਰਾਤਾਂ, ਰੁੱਤਾਂ, ਥਿਤਾਂ ਅਤੇ ਵਾਰ (ਬਣਾਏ) ਹਨ। ਹਵਾ, ਪਾਣੀ, ਅਗਨੀ (ਆਕਾਸ਼) ਅਤੇ ਪਾਤਾਲ (ਬਣਾਏ) ਹਨ।

ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥
ਤਿਨ ਕੇ ਨਾਮ ਅਨੇਕ ਅਨੰਤ ॥
ਕਰਮੀ ਕਰਮੀ ਹੋਇ ਵੀਚਾਰੁ ॥
ਸਚਾ ਆਪਿ ਸਚਾ ਦਰਬਾਰੁ ॥
ਤਿਥੈ ਸੋਹਨਿ ਪੰਚ ਪਰਵਾਣੁ ॥
ਨਦਰੀ ਕਰਮਿ ਪਵੈ ਨੀਸਾਣੁ ॥
ਕਚ ਪਕਾਈ ਓਥੈ ਪਾਇ ॥
ਨਾਨਕ ਗਇਆ ਜਾਪੈ ਜਾਇ ॥ ੩੪ ॥
ਧਰਮ ਖੰਡ ਕਾ ਏਹੋ ਧਰਮੁ ॥
ਗਿਆਨ ਖੰਡ ਕਾ ਆਖਹੁ ਕਰਮੁ ॥
ਕੇਤੇ ਪਵਣ ਪਾਣੀ ਵੈਸੰਤਰ
ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ
ਰੂਪ ਰੰਗ ਕੇ ਵੇਸ ॥

---

**ਬਿੰਦੀ ਸਹਿਤ:** ਗਇਆਂ, ਘੜੀਅਹਿਂ।

ਉਸ (ਭਾਵ ਧਰਮ ਖੰਡ) ਵਿੱਚ ਧਰਤੀ (ਧਰਮ ਕਮਾਉਣ ਵਾਲੀ ਥਾਂ) ਧਰਮਸਾਲ ਬਣਾ ਕੇ ਰਖੀ (ਹੋਈ ਹੈ)।
ਉਸ (ਪਸਾਰੇ) ਵਿੱਚ ਕਈ ਰੰਗਾਂ ਦੇ ਜੀਵ (ਅਤੇ ਉਹਨਾਂ ਦੀ ਰਹਿਣੀ-ਬਹਿਣੀ ਵਾਲੀ) ਜੁਗਤੀ (ਬਣਾ ਦਿਤੀ ਹੈ),
ਉਨ੍ਹਾਂ (ਜੀਆਂ) ਦੇ ਅਨਗਿਣਤ, ਬੇਅੰਤ ਨਾਮ ਹਨ।
(ਜੀਵ ਦੇ ਕੀਤੇ) ਕਰਮਾਂ ਅਨੁਸਾਰ (ਨਿਬੇੜਾ ਕਰਨ ਵਾਲਾ) ਵੀਚਾਰ ਹੁੰਦਾ ਹੈ।
(ਮਾਲਕ) ਆਪਿ ਸੱਚਾ ਹੈ, (ਉਸ ਦਾ) ਦਰਬਾਰ (ਵੀ) ਸੱਚਾ ਹੈ।
ਉਥੇ (ਰਬੀ ਦਰਗਾਹ ਵਿੱਚ) ਪਰਵਾਣ ਹੋਏ (ਗੁਰਮੁਖ) ਪੰਚ ਸੋਭਾ ਪਾਉਂਦੇ ਹਨ।
ਨਦਰ (ਕਰਨ ਵਾਲੇ ਵਾਹਿਗੁਰੂ ਦੀ) ਬਖ਼ਸ਼ਿਸ਼ ਅਨੁਸਾਰ (ਉਨ੍ਹਾਂ ਦੇ ਮਸਤਕ ਉਤੇ ਪਰਵਾਨਗੀ ਦਾ) ਨਿਸ਼ਾਨ ਪੈਂਦਾ ਹੈ।
ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵਾਂ ਦੀ) ਕਚਿਆਈ ਤੇ ਪਕਿਆਈ ਦਾ ਉਥੇ ਜਾ ਕੇ (ਪਹੁੰਚਿਆਂ) ਤੇ ਪੱਤਾ ਲਗਦਾ ਹੈ।।੩੪।
ਧਰਮ ਖੰਡ ਦਾ ਇਹੋ ਹੀ ਧਰਮ ਹੈ (ਜੋ ਪਿਛੇ) ਵਰਨਣ ਹੋ ਚੁਕਿਆ ਹੈ।
(ਪ੍ਰਸ਼ਨ-) ਹੁਣ, ਗਿਆਨ ਖੰਡ ਦਾ (ਜੋ) ਕਰਮ ਹੈ ਵਰਨਣ ਕਰੋ ਜੀ?
(ਉਤਰ-ਗਿਆਨ ਖੰਡ ਵਿਚ) ਕਈ (ਪ੍ਰਕਾਰ ਦੀ) ਹਵਾ, ਪਾਣੀ, ਅਗਨੀ, ਕਿਤਨੇ ਹੀ ਕ੍ਰਿਸ਼ਨ ਤੇ ਸ਼ਿਵ ਜੀ ਹਨ।

(ਉਥੇ) ਕਿਤਨੇ ਹੀ ਬ੍ਰਹਮੇ ਹਨ (ਜੋ) ਘਾੜਤ ਵਿੱਚ ਘੜੇ ਜਾਂਦੇ ਹਨ (ਉਨ੍ਹਾਂ ਦੇ ਕਈ ਪ੍ਰਕਾਰ ਦੇ) ਰੂਪ ਰੰਗ ਅਤੇ ਵੇਸ ਹਨ।

ਕੇਤੀਆ ਕਰਮ ਭੂਮੀ ਮੇਰ ਕੇਤੇ
ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ
ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ
ਕੇਤੇ ਦੇਵੀ ਵੇਸ ॥
ਕੇਤੇ ਦੇਵ ਦਾਨਵ ਮੁਨਿ ਕੇਤੇ
ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ ਕੇਤੀਆ ਬਾਣੀ
ਕੇਤੇ ਪਾਤ ਨਰਿੰਦ ॥
ਕੇਤੀਆ ਸੁਰਤੀ ਸੇਵਕ ਕੇਤੇ
ਨਾਨਕ ਅੰਤੁ ਨ ਅੰਤੁ ॥੩੫॥
ਗਿਆਨ ਖੰਡ ਮਹਿ ਗਿਆਨੁ ਪ੍ਰਚੰਡੁ ॥
ਤਿਥੈ ਨਾਦ ਬਿਨੋਦ ਕੋਡ ਅਨੰਦੁ ॥
ਸਰਮ ਖੰਡ ਕੀ ਬਾਣੀ ਰੂਪੁ ॥
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥

---

ਬਿੰਦੀ ਸਹਿਤ: ਕੇਤੀਆਂ, ਭੂਮੀਂ, ਦੇਵੀਂ, ਸੁਰਤੀਂ, ਮਹਿਂ।

(ਉਥੇ) ਕਿਤਨੀਆਂ ਹੀ ਕਰਮ (ਕਮਾਉਣ ਵਾਲੀਆਂ) ਧਰਤੀਆਂ ਹਨ ਕਿਤਨੇ ਹੀ ਸੁਮੇਰ (ਪਰਬਤ), ਕਿਤਨੇ ਹੀ ਧ੍ਰੂ (ਭਗਤ ਅਤੇ ਉਨ੍ਹਾਂ ਦੇ) ਉਪਦੇਸ਼ (ਕਰਨ ਵਾਲੇ ਹਨ)।

(ਉਥੇ) ਕਿਤਨੇ ਹੀ ਇੰਦਰ, ਚੰਦਰਮੇ, ਕਿਤਨੇ ਹੀ ਸੂਰਜ, ਕਿਤਨੇ ਹੀ (ਤਾਰਿਆਂ ਦੇ) ਮੰਡਲ ਤੇ ਦੇਸ਼ ਹਨ।

(ਉਥੇ) ਕਿਤਨੇ ਹੀ (ਸਿੱਧੀ ਵਾਲੇ) ਸਿੱਧ, ਬੁਧ (ਬੁਧਵਾਨ), ਕਿਤਨੇ ਹੀ (ਜੋਗੀ) ਨਾਥ, ਕਿਤਨੇ ਹੀ ਦੇਵੀਆਂ (ਵੱਖੋ ਵੱਖਰੇ) ਵੇਸਾਂ ਵਾਲੇ ਹਨ।

(ਉਥੇ) ਕਿਤਨੇ ਹੀ ਦੇਵਤੇ, ਦੈਂਤ, ਕਿਤਨੇ ਹੀ ਰਿਸ਼ੀ ਮੁਨੀ (ਰਿਸ਼ੀ ਅਤੇ) ਕਈ (ਪ੍ਰਕਾਰ ਦੇ) ਰਤਨਾਂ ਦੇ ਸਾਗਰ ਹਨ।

(ਉਥੇ) ਕਈ (ਪ੍ਰਕਾਰ ਦੀਆਂ) ਖਾਣੀਆਂ, (ਕਈ ਪ੍ਰਕਾਰ ਦੀਆਂ) ਬਾਣੀਆਂ, ਕਿਤਨੇ ਹੀ ਰਾਜੇ ਤੇ ਪਾਤਿਸ਼ਾਹ ਹਨ।

(ਉਥੇ) ਕਿਤਨੀਆਂ ਹੀ (ਉਚੀ) ਸੁਰਤਿ ਵਾਲੀਆਂ (ਅਭਿਆਸੀ) ਆਤਮਾਵਾਂ ਹਨ, ਕਿਤਨੇ ਹੀ ਸੇਵਕ ਹਨ, ਨਾਨਕ, (ਇਸ ਖੰਡ ਵਿਚ ਵਰਤਾਰੇ ਦਾ) ਕੋਈ ਅੰਤ ਹੀ ਨਹੀਂ।੩੫।

ਗਿਆਨ ਖੰਡ (ਵਾਲੀ ਅਵਸਥਾ) ਵਿਚ ਗਿਆਨਮਈ ਪ੍ਰਕਾਸ਼ ਹੁੰਦਾ ਹੈ, ਉਥੇ ਕ੍ਰੋੜਾਂ ਰਾਗ-ਨਾਦ (ਭਾਵ ਆਤਮਿਕ) ਖੁੱਸ਼ੀਆਂ-ਖੇੜੇ, ਕਰੋੜਾਂ (ਆਤਮਿਕ) ਖੇਡਾਂ ਦਾ ਅਨੰਦ ਹੁੰਦਾ ਹੈ।

(ਹੁਣ ਸੁਣੋ) ਸਰਮ (ਅਨੰਦਮਈ) ਖੰਡ ਦੀ ਬਣਾਵਟ, ਰੂਪ ਉਤੇ (ਅਧਾਰਤ ਹੈ)। ਉਥੇ (ਭਾਵ ਸਰਮ ਖੰਡ ਦੀ) ਘਾੜਤ ਵਿਚ (ਨਿਰੀ) ਸੁੰਦਰਤਾ ਹੀ ਘੜੀ ਜਾਂਦੀ ਹੈ ਜੋ ਅਤੀ ਅਨੂਪਮ ਹੈ।

ਤਾ ਕੀਆ ਗਲਾ ਕਥੀਆ ਨਾ ਜਾਹਿ॥
ਜੇ ਕੋ ਕਹੈ ਪਿਛੈ ਪਛੁਤਾਇ ॥
ਤਿਥੈ ਘੜੀਐ ਸੁਰਤਿ
ਮਤਿ ਮਨਿ ਬੁਧਿ ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥
ਕਰਮ ਖੰਡ ਕੀ ਬਾਣੀ ਜੋਰੁ ॥
ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾ ਬਲ ਸੂਰ ॥
ਤਿਨ ਮਹਿ ਰਾਮੁ ਰਹਿਆ ਭਰਪੂਰ ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
ਤਾ ਕੇ ਰੂਪ ਨ ਕਥਨੇ ਜਾਹਿ ॥
ਨਾ ਓਹਿ ਮਰਹਿ ਨ ਠਾਗੇ ਜਾਹਿ ॥
ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ ॥
ਕਰਹਿ ਅਨੰਦੁ ਸਚਾ ਮਨਿ ਸੋਇ ॥

**ਬਿੰਦੀ ਸਹਿਤ:** ਤਾ ਕੀਆਂ,ਗੱਲਾਂ,ਕਥੀਆਂ,ਜਾਹਿਂ, ਸੁਰਾਂ, ਸਿੱਧਾਂ, ਮਹਾਂਬਲ, ਮਹਿਂ, ਮਹਿਮਾਂ, ਤਾਂ ਕੇ, ਜਾਹਿਂ, ਮਾਹਿਂ, ਵਸਹਿਂ।

ਉਸ (ਭਾਵ ਸਰਮ ਖਡ) ਦੀਆਂ ਗੱਲਾਂ ਕਥੀਆਂ ਨਹੀਂ ਜਾ ਸਕਦੀਆਂ (ਅਸਚਰਜ ਹਨ)। ਜੇ ਕੋਈ (ਸਰਮ ਖੰਡ ਦੀ ਗਲ) ਦਸਦਾ ਹੈ (ਤਾਂ ਉਹ) ਪਿਛੋਂ ਪਸਚਤਾਪ ਕਰਦਾ ਹੈ (ਕਿਉਂਕਿ ਪਸਾਰੇ ਦਾ ਵੇਰਵਾ ਦੇਣਾ ਅਸੰਭਵ ਹੈ)।
ਉਸ ਥਾਂ (ਸਰਮ ਖੰਡ ਵਿਚ) ਸੁਰਤ, ਮਤ, ਮਨ ਅਤੇ ਬੁਧੀ ਵਿਚ (ਸੁੰਦਰਤਾ) ਘੜੀ ਜਾਂਦੀ ਹੈ। ਉਥੇ (ਸਰਮ ਖੰਡ ਵਿਚ) ਦੇਵਤਿਆਂ, ਸਿਧਾਂ ਵਾਲੀ (ਭਾਵ ਦੈਵੀ) ਸੋਝੀ ਘੜੀ ਜਾਂਦੀ ਹੈ।੩੬।

ਬਖ਼ਸ਼ਿਸ਼ ਵਾਲੇ ਖੰਡ ਦੀ ਬਾਣੀ ਜ਼ੋਰ (ਸ਼ਕਤੀਸ਼ਾਲੀ) ਹੈ। ਉਸ ਥਾਂ ਤੇ ਬਲ ਵਾਲਿਆਂ ਤੋਂ ਬਿਨਾਂ ਦੂਜਾ ਕੋਈ ਨਹੀਂ ਠਹਿਰ ਸਕਦਾ।
ਉਥੇ, ਜੋਧੇ, ਮਹਾਂਬਲੀ ਸੂਰਮੇ (ਨਿਵਾਸ ਕਰਦੇ ਹਨ)। ਉਨ੍ਹਾਂ ਦੇ (ਹਿਰਦਿਆਂ) ਵਿਚ (ਸਰਬ ਵਿਆਪੀ) ਰਾਮ ਵਿਆਪਕ ਹੋ ਰਿਹਾ ਹੁੰਦਾ ਹੈ।

ਉਥੇ (ਕਰਮ ਖੰਡ ਦੇ ਵਾਸੀਆਂ ਦਾ ਮਨ, ਰਬੀ) ਮਹਿਮਾਂ ਵਿਚ ਸੀਤਾ (ਭਾਵ ਜੁੜਿਆ ਹੋਇਆ) ਹੁੰਦਾ ਹੈ (ਅਤੇ) ਉਨ੍ਹਾਂ ਦੇ ਸਰੂਪ ਬਿਆਨ ਨਹੀਂ ਕੀਤੇ ਜਾ ਸਕਦੇ।
ਜਿਨ੍ਹਾਂ ਦੇ ਮਨ ਵਿੱਚ (ਵਿਆਪਕ) ਰਾਮ ਵਸਦਾ ਹੈ, ਨਾ ਓਹ (ਪੁਰਸ਼) ਮਰਦੇ ਹਨ, ਨਾ (ਕਿਸੇ ਪਾਸੋਂ) ਠਗੇ ਜਾ ਸਕਦੇ ਹਨ।

ਉਥੇ (ਕਰਮ ਖੰਡ ਵਿਚ) ਕਈ ਲੋਕਾਂ (ਦੇਸ਼ਾਂ ਦੇ) ਭਗਤ ਵਸਦੇ ਹਨ। (ਉਨ੍ਹਾਂ ਦੇ) ਮਨ ਵਿਚ ਉਹ ਸੱਚਾ (ਸਾਹਿਬ ਵਸਿਆ ਹੁੰਦਾ ਹੈ ਜਿਸਦਾ ਉਹ ਅਨੰਦ ਮਾਣਦੇ ਹਨ)।

ਸਚ ਖੰਡਿ ਵਸੈ ਨਿਰੰਕਾਰੁ ॥
ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ ॥
ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥
ਵੇਖੈ ਵਿਗਸੈ ਕਰਿ ਵੀਚਾਰੁ ॥
ਨਾਨਕ ਕਥਨਾ ਕਰੜਾ ਸਾਰੁ ॥੩੭॥
ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ॥
ਨਾਨਕ ਨਦਰੀ ਨਦਰਿ ਨਿਹਾਲ॥੩੮॥

---

ਬਿੰਦੀ ਸਹਿਤ: ਭਾਂਡਾ। ਬਿੰਦੀ ਰਹਿਤ : ਖਲਾ।

ਨਿਰ-ਆਕਾਰ (ਪ੍ਰਭੂ) ਸਚ ਖੰਡ ਵਿਚ ਵਸਦਾ ਹੈ। (ਜਿਥੋਂ ਉਹ ਸ੍ਰਿਸ਼ਟੀ ਪੈਦਾ) ਕਰ ਕਰਕੇ ਵੇਖਦਾ ਹੈ, (ਮਿਹਰ ਦੀ) ਦ੍ਰਿਸ਼ਟੀ ਨਾਲ (ਸਭ ਨੂੰ) ਨਿਹਾਲ ਕਰਦਾ ਹੈ।

ਉਥੇ (ਸੱਚ ਖੰਡ ਵਿਚ, ਕਈ ਭਾਵ ਅਨੇਕਾਂ) ਖੰਡ, ਮੰਡਲ ਅਤੇ ਬ੍ਰਹਮੰਡ ਹਨ। ਜੇ ਕੋਈ (ਜੀਵ ਇਨ੍ਹਾਂ ਖੰਡਾਂ ਮੰਡਲਾਂ ਦੀ ਗਿਣਤੀ) ਦਸਣੀ ਚਾਹੇ ਤਾਂ (ਉਨ੍ਹਾਂ ਦੇ) ਅੰਤ ਦਾ (ਕੋਈ) ਅੰਤ ਨਹੀਂ ਹੈ।

ਉਥੇ (ਸਚ ਖੰਡ ਵਿਚ ਕਈ) ਦੇਸ਼ਾਂ ਦੇ (ਕਈ) ਲੋਕਾਂ ਦੇ, ਦਿਬ- ਦ੍ਰਿਸ਼ਟੀ ਵਾਲੇ ਸਰੀਰ (ਪਰਤੱਖ ਦਿਸਦੇ ਹਨ)। ਜਿਵੇਂ ਜਿਵੇਂ (ਨਿਰੰਕਾਰ ਜੀ ਦਾ) ਹੁਕਮ (ਹੁੰਦਾ ਹੈ), ਤਿਵੇਂ ਤਿਵੇਂ (ਉਸ ਤਰ੍ਹਾਂ ਦੀ) ਕਾਰ (ਕਮਾਈ ਕਰਦੇ ਹਨ)।

(ਨਿਰੰਕਾਰ ਸਭ ਦੀ ਕਿਰਿਆ ਨੂੰ) ਵੇਖਦਾ (ਅਤੇ) ਪ੍ਰਸੰਨ ਹੁੰਦਾ ਹੈ। ਨਾਨਕ (ਗੁਰੂ ਜੀ ਦਸਦੇ ਹਨ ਕਿ ਸਚਖੰਡ ਬਾਰੇ) ਬਿਆਨ ਕਰਨਾ, ਲੋਹੇ ਵਾਂਗ ਕਰੜਾ ਹੈ(ਭਾਵ ਦਸਣਾ ਅਸੰਭਵ ਹੈ)।੩੭।

(ਇੰਦ੍ਰਿਆਂ ਉਤੇ ਕਾਬੂ ਪਾਉਣ ਲਈ) ਜਤ, (ਉਚ ਆਚਰਨ) ਪਹਾਰਾ (ਭੱਠ) ਬਣਾਇਆ ਜਾਵੇ, ਧੀਰਜ (ਸਬਰ ਰੂਪ) ਸੁਨਿਆਰ (ਸੋਨਾ ਘੜਨ ਵਾਲਾ ਹੋਵੇ),ਅਹਰਣਿ ਵਾਂਗ (ਅਚੱਲ) ਮਤਿ ਹੋਵੇ, ਵੇਦੁ (ਗੁਰੂ ਗਿਆਨ ਰੂਪੀ) ਹਥੌੜਾ ਹੋਵੇ,

(ਰਬੀ) ਡਰ ਰੂਪ ਧੌਂਕੜੀ ਹੋਵੇ, ਤਪੱਸਿਆ ਰੂਪ ਅਗਨੀ ਹੋਵੇ, ਪ੍ਰੇਮ ਰੂਪੀ ਭਾਂਡਾ (ਕੁਠਾਲੀ ਅੰਤਸ਼ਕਰਣ ਹੋਵੇ), ਉਸ ਵਿਚ ਅੰਮ੍ਰਿਤ ਨਾਮ ਪਾਇਆ ਜਾਵੇ।(ਅਜਿਹੀ) ਸਚੀ ਟਕਸਾਲ ਅੰਦਰ (ਗੁਰੂ ਦਾ ਸੱਚਾ) ਸ਼ਬਦ ਘੜਿਆ ਜਾਂਦਾ ਹੈ।

ਜਿਨ੍ਹਾਂ (ਜਗਿਆਸੂਆਂ ਉਤੇ ਪਰਮੇਸ਼ਰ ਦੀ) ਮਿਹਰ ਭਰੀ ਨਜ਼ਰ ਹੁੰਦੀ ਹੈ, ਉਨ੍ਹਾਂ ਨੂੰ ਹੀ ਬਖ਼ਸ਼ਿਸ਼ ਵਜੋਂ (ਸ਼ਬਦ ਘੜਨ ਵਾਲੀ ਸੱਚੀ) ਕਾਰ (ਨਸੀਬ ਹੁੰਦੀ ਹੈ)। ਨਾਨਕ, (ਓਹ ਜਗਿਆਸੂ ਪ੍ਰਭੂ ਦੀ ਅੰਮ੍ਰਿਤ) ਦ੍ਰਿਸ਼ਟੀ ਨਾਲ ਨਿਹਾਲ (ਹੋ ਜਾਂਦੇ ਹਨ)।੩੮।

## ਸਲੋਕੁ ॥

ਪਵਣੁ ਗੁਰੂ ਪਾਣੀ ਪਿਤਾ
ਮਾਤਾ ਧਰਤਿ ਮਹਤੁ ॥

ਦਿਵਸੁ ਰਾਤਿ ਦੁਇ ਦਾਈ ਦਾਇਆ
ਖੇਲੈ ਸਗਲ ਜਗਤੁ ॥

ਚੰਗਿਆਈਆ ਬੁਰਿਆਈਆ
ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ
ਕੇ ਨੇੜੈ ਕੇ ਦੂਰਿ॥
ਜਿਨੀ ਨਾਮੁ ਧਿਆਇਆ
ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ
ਕੇਤੀ ਛੁਟੀ ਨਾਲਿ ॥੧॥



ਬਿੰਦੀ ਸਹਿਤ : ਚੰਗਿਆਈਆਂ, ਬੁਰਿਆਈਆਂ।
ਅੱਧਕ ਸਹਿਤ : ਮਹੱਤ। ਫੁਟਕਲ : ਮਸ਼ੱਕਤ।

# ਸਲੋਕੁ ॥

(ਸਰੀਰ ਨੂੰ ਜਿਊਂਦਾ ਰਖਣ ਲਈ) ਪਵਣੁ (ਭਾਵ ਪ੍ਰਾਣ ਰੂਪ ਗੁਰੂ ਹੈ ਕਿਉਂਕਿ ਸਰੀਰ ਸੁਆਸਾਂ ਆਸਰੇ ਚਲਦਾ ਹੈ। ਪਾਣੀ ਪਿਤਾ (ਸਮਾਨ ਹੈ ਕਿਉਂਕਿ ਪਿਤਾ ਦੇ ਵੀਰਜ ਤੋਂ ਜੀਵ ਦੀ ਉਤਪਤੀ ਹੁੰਦੀ ਹੈ),ਧਰਤੀ ਮਾਤਾ ਵਾਂਗ (ਖਾਣੀਆਂ ਰਾਹੀਂ ਜੀਆਂ ਦੀ ਪਾਲਨਾ ਕਰਦੀ ਹੈ, ਇਸ ਲਈ) ਮਹੱਤਵਪੂਰਨ ਹੈ।

ਦਿਨ, ਰਾਤ ਦੋਵੇਂ ਦਾਈ ਅਤੇ ਦਾਇਆ (ਸਮਾਨ) ਹਨ (ਕਿਉਂਕਿ ਇਨ੍ਹਾਂ ਦੀ ਗੋਦ ਵਿਚ) ਸਾਰਾ ਜਗਤ (ਆਪਣੀ ਜੀਵਨ-ਖੇਡ) ਖੇਡਦਾ ਹੈ।

(ਜੀਆਂ ਦੀ) ਚੰਗਿਆਈਆਂ (ਸ੍ਰੇਸ਼ਟ ਕਰਣੀਆਂ ਅਤੇ) ਬੁਰਿਆਈਆਂ (ਮੰਦ ਕਰਣੀਆਂ ਦਾ ਲੇਖਾ-ਜੋਖਾ) ਧਰਮ ਰਾਜ ਆਪਣੀ ਹਜ਼ੂਰੀ ਵਿਚ ਵਾਚਦਾ ਹੈ।

(ਹਰੇਕ ਜੀਵ ਦੀ) ਕਰਮੀ (ਭਾਵ ਕਰਣੀ) ਆਪੋ-ਆਪਣੀ ਹੈ, (ਉਸ ਅਨੁਸਾਰ) ਕਈ (ਜੀਵ ਪ੍ਰਭੂ ਦੇ) ਨੇੜੇ ਹੋ ਜਾਂਦੇ ਹਨ (ਅਤੇ ਕਈ) ਦੂਰ ਹੋ ਜਾਂਦੇ ਹਨ।

ਜਿਨ੍ਹਾਂ (ਜਗਿਆਸੂਆਂ) ਨੇ (ਜੀਵਨ ਵਿਚ) ਨਾਮ ਨੂੰ ਧਿਆਇਆ, ਓਹ ਸੁਚੱਜੀ ਘਾਲਣਾ ਘਾਲ ਕੇ (ਸਚਖੰਡ ਵਿਚ ਪਹੁੰਚ) ਗਏ।

ਨਾਨਕ, ਉਨ੍ਹਾਂ (ਸਿਮਰਨ ਕਰਨ ਵਾਲਿਆਂ ਦੇ) ਮੁਖ ਉਜਲੇ (ਭਾਵ ਸੁਰਖਰੂ) ਹੋ ਗਏ (ਅਤੇ ਉਨ੍ਹਾਂ ਦੀ ਸੰਗਤ) ਨਾਲ ਅਨਗਿਣਤ ਲੋਕਾਈ (ਆਵਾਗਉਣ ਵਾਲੇ ਚਕਰ ਤੋਂ) ਛੁੱਟ ਗਈ ।੧।



ੴ ਸਤਿਗੁਰ ਪ੍ਰਸਾਦਿ ॥

## ॥ ਜਾਪੁ ॥

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦

## ਛਪੈ ਛੰਦ ॥ ਤ੍ਵ ਪ੍ਰਸਾਦਿ ॥

ਚਕ੍ਰ ਚਿਹਨ ਅਰੁ ਬਰਨ
ਜਾਤਿ ਅਰੁ ਪਾਤਿ ਨਹਿਨ ਜਿਹ ॥

ਰੂਪ ਰੰਗ ਅਰੁ ਰੇਖ ਭੇਖ
ਕੋਊ ਕਹਿ ਨ ਸਕਤ ਕਿਹ ॥

ਅਚਲ ਮੂਰਤਿ ਅਨਭਉ ਪ੍ਰਕਾਸ
ਅਮਿਤੋਜਿ ਕਹਿੱਜੈ ॥

ਕੋਟਿ ਇੰਦ੍ਰ ਇੰਦ੍ਰਾਣਿ
ਸ਼ਾਹ ਸ਼ਾਹਾਣਿ ਗਣਿੱਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ
ਨੇਤਿ ਨੇਤਿ ਬਨ ਤ੍ਰਿਣ ਕਹਤ ॥

---

ਉਚਾਰਨ ਸੇਧ ਫੁਟਕਲ- 'ਚਕ੍ਰ ਤੇ ਨਹਿਨ' ਅੱਧਕ ਰਹਿਤ ਅਤੇ ਅਚੱਲ ਤੇ ਅਮਿਤ-ਓਜਿ ਅੱਧਕ ਸਹਿਤ ਉਚਾਰਨ ਕਰਨਾ ਹੈ।

ਏਕ ਓਅੰਕਾਰ (ਸਰਬ ਵਿਆਪਕ ਪ੍ਰਮਾਤਮਾ ਦਾ ਮਿਲਾਪ) ਸਤਿਗੁਰੂ ਦੀ ਕਿਰਪਾ ਦੁਆਰਾ (ਹੁੰਦਾ ਹੈ)।

ਬਾਣੀ ਦਾ ਨਾਂ (ਸਿਰਲੇਖ)

ਦਸਵੀਂ ਪਾਤਿਸ਼ਾਹੀ (ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ) ਮੁਖਾਰਬਿੰਦ ਤੋਂ ਉਚਾਰਨ ਕੀਤੀ ਬਾਣੀ।

ਛੇ ਤੁਕਾਂ ਵਾਲਾ ਛੰਦ। ਤੇਰੀ ਕਿਰਪਾ ਦੁਆਰਾ।

(ਹੇ ਪ੍ਰਭੂ! ਤੂੰ ਅਜਿਹਾ ਸਿਰਜਨਹਾਰ ਹੈਂ) ਜਿਸ ਦਾ ਕੋਈ ਚਕ੍ਰ, (ਰੇਖਾ), ਚਿਹਨ (ਨਿਸ਼ਾਨ) ਬਰਨ (ਖਤ੍ਰੀ, ਬ੍ਰਾਹਮਣ) ਅਤੇ ਜਾਤਿ ਪਾਤਿ ਨਹੀਂ ਹੈ।

ਕੋਈ (ਮਨੁੱਖ, ਤੇਰਾ) ਰੂਪ, ਰੰਗ (ਮਸਤਕਿ) ਰੇਖਾ (ਅਤੇ ਵਿਸ਼ੇਸ਼) ਵੇਸ, ਨਹੀਂ ਦਸ ਸਕਦਾ (ਕਿਹੋ ਜਿਹਾ ਹੈਂ?)।

(ਤੇਰੀ) ਮੂਰਤਿ (ਹਸਤੀ) ਇਕ-ਰੱਸ ਟਿਕੀ ਹੋਈ ਹੈ, (ਤੇਰਾ) ਪ੍ਰਕਾਸ਼ (ਆਪਣੇ ਆਪ ਤੋਂ) ਹੋਇਆ ਹੈ (ਤੂੰ) ਅਮਿੱਤ ਬਲ ਵਾਲਾ ਆਖਿਆ ਜਾਂਦਾ ਹੈ।

(ਤੂੰ) ਕਰੋੜਾਂ ਇੰਦਰਾਂ (ਦੇਵਤਿਆਂ ਦਾ) ਸ਼੍ਰੋਮਣੀ ਇੰਦਰ (ਅਤੇ) ਕਰੋੜਾਂ ਸ਼ਾਹਾਂ ਦਾ (ਸ਼੍ਰੋਮਣੀ) ਬਾਦਸ਼ਾਹ ਗਿਣਿਆ ਜਾਂਦਾ ਹੈਂ।

(ਹੇ ਪ੍ਰਭੂ !) ਤਿੰਨ ਲੋਕਾਂ ਦੇ ਰਾਜੇ, ਦੇਵਤੇ, ਮਨੁੱਖ, ਦੈਂਤ, ਬ੍ਰਿਛ, ਘਾਹ (ਬਨਾਸਪਤੀ ਆਦਿ ਸਾਰੇ ਹੀ ਤੈਨੂੰ) ਨੇਤਿ ਨੇਤਿ (ਨਾ ਇਤੀ, ਭਾਵ ਬੇਅੰਤ) ਕਹਿੰਦੇ ਹਨ।

ਤਵ ਸਰਬ ਨਾਮ ਕਥੈ ਕਵਨ
ਕਰਮ ਨਾਮ ਬਰਨਤ ਸੁਮਤਿ ॥੧॥

## ਭੁਜੰਗ ਪ੍ਰਯਾਤ ਛੰਦ

ਨਮਸਤ੍ਵੰ ਅਕਾਲੇ॥ ਨਮਸਤ੍ਵੰ ਕ੍ਰਿਪਾਲੇ॥
ਨਮਸਤ੍ਵੰ ਅਰੂਪੇ॥ ਨਮਸਤ੍ਵੰ ਅਨੂਪੇ॥੨॥
ਨਮਸਤੰ ਅਭੇਖੇ॥ ਨਮਸਤੰ ਅਲੇਖੇ ॥
ਨਮਸਤੰ ਅਕਾਏ॥ ਨਮਸਤੰ ਅਜਾਏ॥੩॥
ਨਮਸਤੰ ਅਗੰਜੇ॥ ਨਮਸਤੰ ਅਭੰਜੇ ॥
ਨਮਸਤੰ ਅਨਾਮੇ॥ ਨਮਸਤੰ ਅਠਾਮੇ॥੪॥
ਨਮਸਤੰ ਅਕਰਮੰ॥ ਨਮਸਤੰ ਅਧਰਮੰ॥
ਨਮਸਤੰ ਅਨਾਮੰ॥ ਨਮਸਤੰ ਅਧਾਮੰ॥੫॥
ਨਮਸਤੰ ਅਜੀਤੇ॥ ਨਮਸਤੰ ਅਭੀਤੇ॥
ਨਮਸਤੰ ਅਬਾਹੇ॥ ਨਮਸਤੰ ਅਢਾਹੇ॥੬॥
ਨਮਸਤੰ ਅਨੀਲੇ॥ ਨਮਸਤੰ ਅਨਾਦੇ॥
ਨਮਸਤੰ ਅਛੇਦੇ॥ ਨਮਸਤੰ ਅਗਾਧੇ॥੭॥

---

ਫੁਟਕਲ: 'ਸੁਮਤਿ' ਨੂੰ 'ਸੁ ਮਤਿ' ਪਦ ਛੇਦ ਨਹੀਂ ਕਰਨਾ।

(ਹੇ ਸਿਰਜਨਹਾਰ!) ਤੇਰੇ ਸਾਰੇ ਨਾਮ ਕੌਣ ਕਥਨ ਕਰ ਸਕਦਾ ਹੈ? (ਤੇਰੇ ਅਸਚਰਜ ਕਰਮ ਵੇਖ ਕੇ ਜੋ ਤੇਰੇ) ਨਾਮ ਪਏ ਹਨ (ਮੈਂ ਉਨ੍ਹਾਂ ਦਾ) ਵਰਣਨ ਕਰਦਾ ਹਾਂ।੧।

## ਭੁਜੰਗ ਪ੍ਰਯਾਤ ਛੰਦ

ਹੇ ਕਾਲ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਕਿਰਪਾ ਦੇ ਘਰ! ਤੈਨੂੰ ਨਮਸਕਾਰ ਹੈ। ਹੇ ਰੂਪ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਉਪਮਾ ਤੋਂ ਰਹਿਤ! ਤੈਨੂੰ ਨਮਸਕਾਰ ਹੈ।੨।
ਹੇ ਵੇਸ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਲੇਖੇ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਕਾਇਆ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਜਨਮ ਤੋਂ ਰਹਿਤ! ਤੈਨੂੰ ਨਮਸਕਾਰ ਹੈ।੩।

ਹੇ ਨਾਸ਼ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਟੁੱਟਣ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਨਾਮ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਥਾਨ ਤੋਂ ਰਹਿਤ! ਤੈਨੂੰ ਨਮਸਕਾਰ ਹੈ।੪।

ਹੇ ਕਰਮ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਧਰਮ (ਫਿਰਕੇ) ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਨਾਮ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਘਰ ਤੋਂ ਰਹਿਤ! ਤੈਨੂੰ ਨਮਸਕਾਰ ਹੈ।੫।
ਹੇ ਨਾ ਜਿੱਤੇ ਜਾਣ ਵਾਲੇ! ਤੈਨੂੰ ਨਮਸਕਾਰ ਹੈ। ਹੇ ਡਰ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਅਸਵਾਰੀ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਡਿੱਗਣ ਤੋਂ ਰਹਿਤ! ਤੈਨੂੰ ਨਮਸਕਾਰ ਹੈ।੬

ਹੇ ਰੰਗ-ਰੂਪ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਆਦਿ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਵਿੰਨ੍ਹਣ ਤੋਂ ਰਹਿਤ ਤੈਨੂੰ ਨਮਸਕਾਰ ਹੈ। ਹੇ ਅਥਾਹ ਰੂਪ! ਤੈਨੂੰ ਨਮਸਕਾਰ ਹੈ।੭।

ਨਮਸਤੰ ਅਗੰਜੇ॥ ਨਮਸਤੰ ਅਭੰਜੇ ॥
ਨਮਸਤੰ ਉਦਾਰੇ॥ ਨਮਸਤੰ ਅਪਾਰੇ॥੮॥
ਨਮਸਤੰ ਸੁ ਏਕੈ॥ ਨਮਸਤੰ ਅਨੇਕੈ ॥
ਨਮਸਤੰ ਅਭੂਤੇ॥ ਨਮਸਤੰ ਅਜੂਪੇ॥੯॥
ਨਮਸਤੰ ਨ੍ਰਿਕਰਮੇ॥ ਨਮਸਤੰ ਨ੍ਰਿਭਰਮੇ॥
ਨਮਸਤੰ ਨ੍ਰਿਦੇਸੇ॥ ਨਮਸਤੰ ਨ੍ਰਿਭੇਸੇ॥੧੦॥
ਨਮਸਤੰ ਨ੍ਰਿਨਾਮੇ॥ ਨਮਸਤੰ ਨ੍ਰਿਕਾਮੇ॥
ਨਮਸਤੰ ਨ੍ਰਿਧਾਤੇ॥ ਨਮਸਤੰ ਨ੍ਰਿਘਾਤੇ॥੧੧॥
ਨਮਸਤੰ ਨ੍ਰਿਧੂਤੇ ॥ ਨਮਸਤੰ ਅਭੂਤੇ ॥
ਨਮਸਤੰ ਅਲੋਕੇ॥ ਨਮਸਤੰ ਅਸੋਕੇ॥੧੨॥
ਨਮਸਤੰ ਨ੍ਰਿਤਾਪੇ॥ ਨਮਸਤੰ ਅਥਾਪੇ ॥
ਨਮਸਤੰ ਤ੍ਰਿਮਾਨੇ॥ ਨਮਸਤੰ ਨਿਧਾਨੇ॥੧੩॥
ਨਮਸਤੰ ਅਗਾਹੇ॥ ਨਮਸਤੰ ਅਬਾਹੇ॥
ਨਮਸਤੰ ਤ੍ਰਿਬਰਗੇ॥ ਨਮਸਤੰ ਅਸਰਗੇ॥੧੪॥

---

**ਫੁਟਕਲ:** 'ਨ੍ਰਿਕਰਮੇ' ਨੂੰ 'ਨਿਰਕਰਮੇ' ਨਹੀਂ ਉਚਾਰਨਾ, 'ਨ੍ਰਿ' ਦਾ ਉਚਾਰਨ 'ਨ੍ਰਿਅ' ਹੈ। ਅਜਿਹੇ ਹੋਰ ਸ਼ਬਦਾਂ ਨੂੰ ਧਿਆਨ ਨਾਲ ਉਚਾਰੋ।

ਹੇ ਨਾਸ਼ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਟੁੱਟਣ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਖੁਲ੍ਹੇ ਦਿਲ ਵਾਲੇ! ਤੈਨੂੰ ਨਮਸਕਾਰ ਹੈ। ਹੇ ਪਾਰ ਤੋਂ ਰਹਿਤ! ਤੈਨੂੰ ਨਮਸਕਾਰ ਹੈ।੮।

ਹੇ ਇਕੋ-ਇਕ (ਸਰੂਪ) ਵਾਲੇ! ਤੈਨੂੰ ਨਮਸਕਾਰ ਹੈ। ਹੇ ਅਨੇਕ ਰੂਪਾਂ ਵਾਲੇ! ਤੈਨੂੰ ਨਮਸਕਾਰ ਹੈ। ਹੇ ਤੱਤਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਬੰਧਨਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ।੯।

ਹੇ ਕਰਮਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਭਰਮਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਦੇਸ਼ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਭੇਸ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੦।

ਹੇ ਨਾਮ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਕਾਮਨਾ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਤੱਤਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਨਾਸ਼ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੧।

ਹੇ ਅਡੋਲ! ਤੈਨੂੰ ਨਮਸਕਾਰ ਹੈ। ਹੇ ਤੱਤਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਅਦ੍ਰਿਸ਼ਟ! ਤੈਨੂੰ ਨਮਸਕਾਰ ਹੈ। ਹੇ ਸ਼ੋਕ (ਚਿੰਤਾ) ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੨।

ਹੇ (ਤਿੰਨਾਂ) ਤਾਪਾਂ (ਆਧੀ, ਬਿਆਧੀ, ਉਪਾਧੀ) ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਥਾਪਨਾ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਤਿੰਨ ਲੋਕਾਂ ਵਿਚ ਮੰਨੇ ਜਾਣ ਵਾਲੇ! ਤੈਨੂੰ ਨਮਸਕਾਰ ਹੈ। ਹੇ ਨਿਧੀਆਂ ਦੇ ਖ਼ਜ਼ਾਨੇ! ਤੈਨੂੰ ਨਮਸਕਾਰ ਹੈ।੧੩।

ਹੇ ਅਥਾਹ ਪ੍ਰਭੂ! ਤੈਨੂੰ ਨਮਸਕਾਰ ਹੈ। ਹੇ ਅਸਵਾਰੀ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਤ੍ਰਿਗੁਣੀ ਸਰੂਪ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਿਰਜਣਾ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੪।

ਨਮਸਤੰ ਪ੍ਰਭੋਗੇ ॥ ਨਮਸਤੰ ਸੁਜੋਗੇ ॥
ਨਮਸਤੰ ਅਰੰਗੇ॥ ਨਮਸਤੰ ਅਭੰਗੇ॥੧੫॥
ਨਮਸਤੰ ਅਗੰਮੇ ॥ ਨਮਸਤਸਤੁ ਰੰਮੇ॥
ਨਮਸਤੰ ਜਲਾਸਰੇ॥ ਨਮਸਤੰ ਨਿਰਾਸਰੇ॥੧੬॥
ਨਮਸਤੰ ਅਜਾਤੇ॥ ਨਮਸਤੰ ਅਪਾਤੇ॥
ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥੧੭॥
ਅੰਦੇਸੰ ਅਦੇਸੇ ॥ ਨਮਸਤੰ ਅਭੇਸੇ ॥
ਨਮਸਤੰ ਨ੍ਰਿਧਾਮੇ॥ ਨਮਸਤੰ ਨ੍ਰਿਬਾਮੇ॥੧੮॥
ਨਮੋ ਸਰਬ ਕਾਲੇ॥ ਨਮੋ ਸਰਬ ਦਿਆਲੇ॥
ਨਮੋ ਸਰਬ ਰੂਪੇ॥ ਨਮੋ ਸਰਬ ਭੂਪੇ॥੧੯॥
ਨਮੋ ਸਰਬ ਖਾਪੇ॥ ਨਮੋ ਸਰਬ ਥਾਪੇ॥
ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ॥੨੦॥
ਨਮਸਤਸਤੁ ਦੇਵੈ॥ ਨਮਸਤੰ ਅਭੇਵੈ॥
ਨਮਸਤੰ ਅਜਨਮੇ॥ ਨਮਸਤੰ ਸੁਬਨਮੇ॥੨੧॥
ਨਮੋ ਸਰਬ ਗਉਨੇ॥ ਨਮੋ ਸਰਬ ਭਉਨੇ॥
ਨਮੋ ਸਰਬ ਰੰਗੇ॥ ਨਮੋ ਸਰਬ ਭੰਗੇ॥੨੨॥

ਹੇ ਅਨੰਦੀ ਸਾਹਿਬ! ਤੈਨੂੰ ਨਮਸਕਾਰ ਹੈ। ਹੇ ਸਮਾਧੀ ਅਸਥਿਤ! ਤੈਨੂੰ ਨਮਸਕਾਰ ਹੈ। ਹੇ ਰੰਗਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਨਾਸ਼ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੫।

ਹੇ ਪਹੁੰਚ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਸੁੰਦਰ (ਸਰੂਪ) ਤੈਨੂੰ ਨਮਸਕਾਰ ਹੈ। ਹੇ ਜਲ ਦੇ ਆਸਰੇ! ਤੈਨੂੰ ਨਮਸਕਾਰ ਹੈ। ਹੇ ਆਸਰੇ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੬।

ਹੇ ਜ਼ਾਤ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਗੋਤ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਮਜ਼ਹਬ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਅਸਚਰਜ (ਰੂਪ) ਵਾਲੇ! ਤੈਨੂੰ ਨਮਸਕਾਰ ਹੈ।੧੭।

ਹੇ ਦੇਸ਼ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਭੇਸ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਘਰ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਇਸਤਰੀ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੮।

ਹੇ ਸਭ ਦਾ ਨਾਸ਼ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਭ ਤੇ ਦਇਆ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਭ ਦੇ ਰੂਪ (ਭਾਵ ਸਰਬ ਵਿਆਪੀ!) ਤੈਨੂੰ ਨਮਸਕਾਰ ਹੈ। ਹੇ ਸਭ ਦੇ ਰਾਜੇ! ਤੈਨੂੰ ਨਮਸਕਾਰ ਹੈ।੧੯।

ਹੇ ਸਭ ਦਾ ਨਾਸ਼ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਬਣਾਉਣ ਵਾਲੇ! (ਤੈਨੂੰ)ਨਮਸਕਾਰ ਹੈ।ਹੇ ਸਭ ਨੂੰ ਮਾਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਪਾਲਣ ਵਾਲੇ! (ਤੈਨੂੰ)ਨਮਸਕਾਰ ਹੈ।੨੦।

ਹੇ ਪ੍ਰਕਾਸ਼ਮਾਨ! ਤੈਨੂੰ ਨਮਸਕਾਰ ਹੈ। ਹੇ ਭੇਦ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਜਨਮ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਸੰਸਾਰ ਰੂਪ ਸੰਤਾਨ ਵਾਲੇ! ਤੈਨੂੰ ਨਮਸਕਾਰ ਹੈ।੨੧।

ਹੇ ਸਰਬ ਵਿਆਪਕ! ਤੈਨੂੰ ਨਮਸਕਾਰ ਹੈ। ਹੇ ਸਭ ਘਰਾਂ (ਹਿਰਦਿਆਂ) ਵਿਚ (ਵਸਣ ਵਾਲੇ)! ਤੈਨੂੰ ਨਮਸਕਾਰ ਹੈ। ਹੇ ਸਭ ਰੰਗਾਂ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਦਾ ਨਾਸ਼ ਕਰਨ ਵਾਲੇ! ਤੈਨੂੰ ਨਮਸਕਾਰ ਹੈ।੨੨।

ਨਮੋ ਕਾਲ ਕਾਲੇ॥ ਨਮਸਤਸਤੁ ਦਿਆਲੇ॥
ਨਮਸਤੰ ਅਬਰਨੇ॥ ਨਮਸਤੰ ਅਮਰਨੇ॥੨੩॥

ਨਮਸਤੰ ਜਰਾਰੰ॥ ਨਮਸਤੰ ਕ੍ਰਿਤਾਰੰ॥
ਨਮੋ ਸਰਬ ਧੰਧੇ॥ ਨਮੋ ਸਤ ਅਬੰਧੇ॥੨੪॥

ਨਮਸਤੰ ਨ੍ਰਿਸਾਕੇ॥ ਨਮਸਤੰ ਨ੍ਰਿਬਾਕੇ॥
ਨਮਸਤੰ ਰਹੀਮੇ॥ ਨਮਸਤੰ ਕਰੀਮੇ॥੨੫॥

ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥
ਨਮਸਤਸਤੁ ਰਾਗੇ॥ ਨਮਸਤੰ ਸੁਹਾਗੇ॥੨੬॥

ਨਮੋ ਸਰਬ ਸੋਖੰ॥ ਨਮੋ ਸਰਬ ਪੋਖੰ॥
ਨਮੋ ਸਰਬ ਕਰਤਾ॥ ਨਮੋ ਸਰਬ ਹਰਤਾ॥੨੭॥

ਨਮੋ ਜੋਗ ਜੋਗੇ॥ ਨਮੋ ਭੋਗ ਭੋਗੇ ॥
ਨਮੋ ਸਰਬ ਦਿਆਲੇ॥ ਨਮੋ ਸਰਬ ਪਾਲੇ॥੨੮॥

## ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

ਅਰੂਪ ਹੈਂ ॥ ਅਨੂਪ ਹੈਂ ॥
ਅਜੂਅ ਹੈਂ ॥ ਅਭੂਅ ਹੈਂ ॥੨੯॥

---

ਉਚਾਰਨ ਸੇਧ- 'ਨਮਸਤਸਤੁ' ਦੀ ਸੰਧੀ 'ਨਮਸ+ਤ+ਅਸਤ' ਹੈ, 'ਨਮਸਤੱਸਤ' ਸ਼ੁੱਧ ਉਚਾਰਨ ਹੈ।

ਹੇ ਕਾਲ ਦਾ ਨਾਸ਼ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਦਿਆਲੂ (ਨਿਰੰਕਾਰ)! ਤੈਨੂੰ ਨਮਸਕਾਰ ਹੈ। ਹੇ ਵਰਨਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਮੌਤ ਤੋਂ ਰਹਿਤ! ਤੈਨੂੰ ਨਮਸਕਾਰ ਹੈ।੨੩।

ਹੇ ਬੁਢੇਪੇ ਦੇ ਵੈਰੀ ! ਤੈਨੂੰ ਨਮਸਕਾਰ ਹੈ। ਹੇ ਕਰਮਨਾਸ਼ਕ ! ਤੈਨੂੰ ਨਮਸਕਾਰ ਹੈ। ਹੇ ਸਭ ਧੰਧ ਪਸਾਰੇ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਬੰਧਨਾਂ ਤੋਂ ਰਹਿਤ ਸਤ ਸਰੂਪ! (ਤੈਨੂੰ) ਨਮਸਕਾਰ ਹੈ।੨੪।

ਹੇ ਸਾਕ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਡਰ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਰਹਿਮ (ਤਰਸ) ਕਰਨ ਵਾਲੇ ਤੈਨੂੰ ਨਮਸਕਾਰ ਹੈ। ਹੇ ਬਖ਼ਸ਼ਿੰਦ ਤੈਨੂੰ ਨਮਸਕਾਰ ਹੈ।੨੫।

ਹੇ ਅੰਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਮਹਾਨ (ਪੂਜਣ ਯੋਗ) ਤੈਨੂੰ ਨਮਸਕਾਰ ਹੈ। ਹੇ ਪ੍ਰੇਮ ਕਰਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਸ਼ੋਭਾ ਵਾਲੇ ! ਤੈਨੂੰ ਨਮਸਕਾਰ ਹੈ।੨੬।

ਹੇ ਸਭ ਨੂੰ ਸੁਕਾਉਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਪਾਲਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ (ਪੈਦਾ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਨਾਸ਼ ਕਰਨ ਵਾਲੇ! (ਤੈਨੂੰ) ਨਮਸਕਾਰ ਹੈ।੨੭।

ਹੇ ਜੋਗੀਆਂ ਦੇ ਜੋਗੀ! (ਤੈਨੂੰ) ਨਮਸਕਾਰ ਹੈ। ਹੇ ਭੋਗੀਆਂ ਦੇ ਭੋਗੀ! (ਤੈਨੂੰ) ਨਮਸਕਾਰ ਹੈ। ਹੇ ਸਭ ਦੇ ਦਿਆਲੂ! ਤੈਨੂੰ ਨਮਸਕਾਰ ਹੈ। ਹੇ ਸਭ ਦੇ ਪਾਲਕ! (ਤੈਨੂੰ) ਨਮਸਕਾਰ ਹੈ।

## ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

(ਤੂੰ) ਸ਼ਕਲ ਤੋਂ ਰਹਿਤ ਹੈਂ। (ਤੂੰ) ਉਪਮਾ ਤੋਂ ਪਰੇ (ਭਾਵ ਅਤੀ ਸੁੰਦਰ) ਹੈਂ। (ਤੂੰ) ਜਨਮ ਤੋਂ ਰਹਿਤ ਹੈਂ। (ਤੂੰ) ਉਤਪਤੀ ਤੋਂ ਰਹਿਤ ਹੈਂ।੨੯।

ਅਲੇਖ ਹੈਂ ॥ ਅਭੇਖ ਹੈਂ ॥
ਅਨਾਮ ਹੈਂ ॥ ਅਕਾਮ ਹੈਂ ॥੩੦॥
ਅਧੇਯ ਹੈਂ ॥ ਅਭੇਯ ਹੈਂ ॥
ਅਜੀਤ ਹੈਂ ॥ ਅਭੀਤ ਹੈਂ ॥੩੧॥
ਤ੍ਰਿਮਾਨ ਹੈਂ ॥ ਨਿਧਾਨ ਹੈਂ ॥
ਤ੍ਰਿਬਰਗ ਹੈਂ ॥ ਅਸਰਗ ਹੈਂ ॥੩੨॥
ਅਨੀਲ ਹੈਂ ॥ ਅਨਾਦਿ ਹੈਂ ॥
ਅਜੇਯ ਹੈਂ ॥ ਅਜਾਦਿ ਹੈਂ ॥੩੩॥
ਅਜਨਮ ਹੈਂ ॥ ਅਬਰਨ ਹੈਂ ॥
ਅਭੂਤ ਹੈਂ ॥ ਅਭਰਨ ਹੈਂ ॥੩੪॥
ਅਗੰਜ ਹੈਂ ॥ ਅਭੰਜ ਹੈਂ ॥
ਅਝੂਝ ਹੈਂ ॥ ਅਝੰਝ ਹੈਂ ॥੩੫॥
ਅਮੀਕ ਹੈਂ ॥ ਰਫ਼ੀਕ ਹੈਂ ॥
ਅਧੰਧ ਹੈਂ ॥ ਅਬੰਧ ਹੈਂ ॥੩੬॥
ਨ੍ਰਿਬੂਝ ਹੈਂ ॥ ਅਸੂਝ ਹੈਂ ॥
ਅਕਾਲ ਹੈਂ ॥ ਅਜਾਲ ਹੈਂ ॥੩੭॥

(ਤੂੰ) ਲੇਖ ਤੋਂ ਰਹਿਤ ਹੈਂ। (ਤੂੰ) ਵੇਸ ਤੋਂ ਰਹਿਤ ਹੈਂ ।

(ਤੂੰ) ਨਾਮ ਤੋਂ ਰਹਿਤ ਹੈਂ । (ਤੂੰ) ਕਾਮਨਾ ਤੋਂ ਰਹਿਤ ਹੈਂ।੩੦।

(ਤੂੰ) ਧਿਆਨ ਤੋਂ ਰਹਿਤ ਹੈਂ। (ਤੂੰ) ਭੇਦ ਤੋਂ ਰਹਿਤ ਹੈਂ।

(ਤੂੰ) ਜਿੱਤਣ ਤੋਂ ਰਹਿਤ ਹੈਂ। (ਤੂੰ) ਡਰ ਤੋਂ ਰਹਿਤ ਹੈਂ।੩੧।

(ਤੂੰ) ਤਿੰਨਾਂ ਲੋਕਾਂ ਵਿਚ ਮਾਨਨੀਕ ਹੈਂ। (ਤੂੰ) ਨਿਧੀਆਂ ਦਾ ਖ਼ਜ਼ਾਨਾ ਹੈਂ। (ਤੂੰ) ਤ੍ਰੈ-ਲੋਕ ਦਾ (ਕਰਤਾ ਹੈਂ)। (ਤੂੰ) ਸਾਜਨਾ ਤੋਂ ਰਹਿਤ ਹੈਂ ।੩੨।

(ਤੂੰ) ਰੰਗ ਤੋਂ ਰਹਿਤ ਹੈਂ। (ਤੂੰ) ਨਾਦ ਤੋਂ ਰਹਿਤ ਹੈਂ। (ਤੂੰ) ਅਜਿੱਤ ਹੈਂ। (ਤੂੰ) ਸੁਤੰਤਰ ਹੈ।੩੩।

(ਤੂੰ) ਜਨਮ ਤੋਂ ਰਹਿਤ ਹੈਂ। (ਤੂੰ) ਵਰਨ-ਆਸ਼ਰਮ ਤੋਂ ਰਹਿਤ ਹੈਂ। (ਤੂੰ) ਤੱਤਾਂ ਤੋਂ ਰਹਿਤ ਹੈਂ। (ਤੂੰ) ਪਾਲਣ ਪੋਸਣ ਤੋਂ ਰਹਿਤ ਹੈਂ।੩੪।

(ਤੂੰ) ਟੁੱਟਣ ਤੋਂ ਰਹਿਤ ਹੈਂ (ਭਾਵ ਤੇਰੇ ਟੁਕੜੇ ਨਹੀਂ ਹੋ ਸਕਦੇ)। (ਤੂੰ) ਭੰਨਣ ਤੋਂ ਰਹਿਤ ਹੈਂ। (ਤੂੰ) ਜੂਝਣ ਤੋਂ ਰਹਿਤ ਹੈਂ। (ਤੂੰ) ਝਗੜਿਆਂ ਝੇੜਿਆਂ ਤੋਂ ਰਹਿਤ ਹੈਂ।੩੫।

(ਤੂੰ) ਡੂੰਘਾ ਹੈਂ। (ਤੂੰ) ਪਿਆਰਾ ਹੈਂ। (ਤੂੰ) ਧੰਧਿਆਂ ਤੋਂ ਰਹਿਤ ਹੈਂ। (ਤੂੰ) ਬੰਧਨਾਂ ਤੋਂ ਰਹਿਤ ਹੈਂ।੩੬।

(ਤੂੰ) ਬੁੱਝਣ ਤੋਂ ਪਰੇ ਹੈਂ। (ਤੂੰ) ਸਮਝਣ ਤੋਂ ਪਰੇ ਹੈਂ। (ਤੂੰ) ਮੌਤ ਤੋਂ ਰਹਿਤ ਹੈਂ। (ਤੂੰ ਮਾਇਆ ਦੇ ਬੰਧਨ ਰੂਪੀ) ਜਾਲ ਤੋਂ ਰਹਿਤ ਹੈਂ।੩੭।

ਅਲਾਹ ਹੈਂ ॥ ਅਜਾਹ ਹੈਂ ॥
ਅਨੰਤ ਹੈਂ ॥ ਮਹੰਤ ਹੈਂ ॥੩੮॥
ਅਲੀਕ ਹੈਂ ॥ ਨ੍ਰਿਸ੍ਰੀਕ ਹੈਂ ॥
ਨ੍ਰਿਲੰਭ ਹੈਂ ॥ ਅਸੰਭ ਹੈਂ ॥੩੯॥
ਅਗੰਮ ਹੈਂ ॥ ਅਜੰਮ ਹੈਂ ॥
ਅਭੂਤ ਹੈਂ ॥ ਅਛੂਤ ਹੈਂ ॥੪੦॥
ਅਲੋਕ ਹੈਂ ॥ ਅਸੋਕ ਹੈਂ ॥
ਅਕਰਮ ਹੈਂ ॥ ਅਭਰਮ ਹੈਂ ॥੪੧॥
ਅਜੀਤ ਹੈਂ ॥ ਅਭੀਤ ਹੈਂ ॥
ਅਬਾਹ ਹੈਂ ॥ ਅਗਾਹ ਹੈਂ ॥੪੨॥
ਅਮਾਨ ਹੈਂ ॥ ਨਿਧਾਨ ਹੈਂ ॥
ਅਨੇਕ ਹੈਂ ॥ ਫਿਰੇਕ ਹੈਂ ॥੪੩॥

## ਭੁਜੰਗ ਪ੍ਰਯਾਤ ਛੰਤ

ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥
ਨਮੋ ਦੇਵ ਦੇਵੇ ॥ ਅਭੇਖੀ ਅਭੇਵੇ ॥੪੪॥
ਨਮੋ ਕਾਲ ਕਾਲੇ ॥ ਨਮੋ ਸਰਬ ਪਾਲੇ ॥
ਨਮੋ ਸਰਬ ਗਉਣੇ ॥ ਨਮੋ ਸਰਬ ਭਉਣੇ ॥੪੫॥

(ਤੂੰ) ਲੱਭਣ ਤੋਂ ਰਹਿਤ ਹੈਂ। (ਤੂੰ) ਜਗ੍ਹਾ ਤੋਂ ਰਹਿਤ ਹੈਂ।

(ਤੂੰ) ਅੰਤ ਤੋਂ ਰਹਿਤ ਹੈਂ। (ਤੂੰ) ਵੱਡਾ ਹੈਂ।੩੮।

(ਤੂੰ) ਚਿੰਨ੍ਹ (ਰੇਖਾ) ਤੋਂ ਰਹਿਤ ਹੈਂ। (ਤੂੰ) ਲਾ-ਸ਼ਰੀਕ ਹੈਂ।

(ਤੂੰ) ਆਸਰੇ ਤੋਂ ਰਹਿਤ ਹੈਂ। ਤੂੰ ਸੁੱਤੇ ਪ੍ਰਕਾਸ਼ ਹੈਂ।੩੯।

(ਤੂੰ) ਅਪਹੁੰਚ ਹੈਂ। (ਤੂੰ) ਜੰਮਣ ਤੋਂ ਰਹਿਤ ਹੈਂ।

(ਤੂੰ) ਤੱਤਾਂ ਤੋਂ ਰਹਿਤ ਹੈਂ। (ਤੂੰ) ਛੂਹਣ ਤੋਂ ਰਹਿਤ ਹੈਂ।੪੦।

(ਤੂੰ) ਦਿੱਸਣ ਤੋਂ ਰਹਿਤ ਹੈਂ। (ਤੂੰ) ਚਿੰਤਾ ਤੋਂ ਰਹਿਤ ਹੈਂ। (ਤੂੰ) ਕਰਮਾਂ ਤੋਂ ਰਹਿਤ ਹੈਂ। (ਤੂੰ) ਭਰਮਾਂ ਤੋਂ ਰਹਿਤ ਹੈਂ।੪੧।

(ਤੂੰ) ਜਿੱਤਿਆ ਨਹੀਂ ਜਾ ਸਕਦਾ। (ਤੂੰ) ਡਰ ਤੋਂ ਰਹਿਤ ਹੈਂ। (ਤੂੰ) ਅਚੱਲ ਹੈਂ (ਭਾਵ ਚਲਾਇਮਾਨ ਨਹੀਂ ਹੈਂ)। (ਤੂੰ) ਅਥਾਹ ਹੈਂ।੪੨।

(ਤੂੰ) ਮਾਪ-ਤੋਲ ਤੋਂ ਪਰੇ ਹੈਂ। (ਤੂੰ) ਖ਼ਜ਼ਾਨਾ ਹੈਂ।

(ਤੂੰ) ਅਣਗਿਣਤ ਹੈਂ। (ਤੂੰ) ਫਿਰ ਵੀ ਏਕ ਹੈਂ।੪੩।

## ਭੁਜੰਗ ਪ੍ਰਯਾਤ ਛੰਦ

ਹੇ ਸਭ ਦੇ ਮਾਨਨੀਕ! (ਤੈਨੂੰ) ਨਮਸਕਾਰ ਹੈ। (ਤੂੰ) ਸਰਬ (ਵਿਸ਼ਵ) ਦਾ ਖ਼ਜ਼ਾਨਾ ਹੈਂ। ਹੇ ਮਹਾਨ ਪ੍ਰਕਾਸ਼ ਰੂਪ (ਤੈਨੂੰ) ਨਮਸਕਾਰ ਹੈ। (ਤੂੰ) ਭੇਖ ਅਤੇ ਭੇਦ ਤੋਂ ਰਹਿਤ ਹੈਂ।੪੪।
ਹੇ ਮਹਾਂਕਾਲ! (ਤੈਨੂੰ) ਨਮਸਕਾਰ ਹੈ। ਹੇ ਸਭ ਦੇ ਪਾਲਕ! (ਤੈਨੂੰ) ਨਮਸਕਾਰ ਹੈ। ਹੇ ਸਭ ਥਾਂ ਵਿਆਪਕ! (ਤੈਨੂੰ) ਨਮਸਕਾਰ ਹੈ। ਹੇ ਸਭ ਭਵਨਾਂ ਦੇ ਵਾਸੀ! (ਤੈਨੂੰ) ਨਮਸਕਾਰ ਹੈ।੪੫।

ਅਨੰਗੀ ਅਨਾਥੇ॥ ਨ੍ਰਿਸੰਗੀ ਪ੍ਰਮਾਥੇ॥
ਨਮੋ ਭਾਨ ਭਾਨੇ॥ ਨਮੋ ਮਾਨ ਮਾਨੇ॥੪੬॥
ਨਮੋ ਚੰਦ੍ਰ ਚੰਦ੍ਰੇ ॥ ਨਮੋ ਭਾਨ ਭਾਨੇ ॥
ਨਮੋ ਗੀਤ ਗੀਤੇ॥ ਨਮੋ ਤਾਨ ਤਾਨੇ॥੪੭॥
ਨਮੋ ਨ੍ਰਿੱਤ ਨ੍ਰਿੱਤੇ॥ ਨਮੋ ਨਾਦ ਨਾਦੇ॥
ਨਮੋ ਪਾਨ ਪਾਨੇ॥ ਨਮੋ ਬਾਦ ਬਾਦੇ॥੪੮॥
ਅਨੰਗੀ ਅਨਾਮੇ॥ ਸਮਸਤੀ ਸਰੂਪੇ ॥
ਪ੍ਰਭੰਗੀ ਪ੍ਰਮਾਥੇ॥ ਸਮਸਤੀ ਬਿਭੂਤੇ॥੪੯॥
ਕਲੰਕੰ ਬਿਨਾ ਨੇ ਕਲੰਕੀ ਸਰੂਪੇ ॥
ਨਮੋ ਰਾਜ ਰਾਜੇਸ੍ਵਰੰ ਪਰਮ ਰੂਪੇ॥੫੦॥
ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ ॥
ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿੱਧੇ॥੫੧॥
ਨਮੋ ਸਸਤ੍ਰਪਾਣੇ॥ ਨਮੋ ਅਸਤ੍ਰ ਮਾਣੇ॥
ਨਮੋ ਪਰਮ ਗਿਆਤਾ॥ ਨਮੋ ਲੋਕ ਮਾਤਾ॥੫੨॥
ਅਭੇਖੀ ਅਭਰਮੀ॥ ਅਭੋਗੀ ਅਭੁਗਤੇ॥
ਨਮੋ ਜੋਗ ਜੋਗੇਸ੍ਵਰੰ॥ ਪਰਮ ਜੁਗਤੇ॥੫੩॥

---

ਫੁਟਕਲ: 'ਨ੍ਰਿਤ ਨ੍ਰਿਤੇ' ਨੂੰ 'ਨਿਰਤ ਨਿਰਤੇ' ਨਹੀਂ ਉਚਾਰਨਾ।

(ਤੂੰ) ਅੰਗਾਂ ਤੋਂ ਰਹਿਤ ਹੈਂ, (ਤੇਰਾ) ਕੋਈ ਮਾਲਕ ਨਹੀਂ ਹੈ। (ਤੂੰ) ਸਾਥੀ ਤੋਂ ਬਿਨਾਂ ਹੈਂ, ਸਭ ਦਾ ਨਾਸ਼ ਕਰਨ ਵਾਲਾ ਹੈਂ। ਹੇ ਸੂਰਜਾਂ ਦੇ ਸੂਰਜ! (ਤੈਨੂੰ) ਨਮਸਕਾਰ ਹੈ। ਹੇ ਮਹਾਂ ਮਾਨੀ! (ਤੈਨੂੰ) ਨਮਸਕਾਰ ਹੈ।੪੬।

ਹੇ ਚੰਦਰਮਾ ਦੇ ਚੰਦਰਮਾ!(ਤੈਨੂੰ)ਨਮਸਕਾਰ ਹੈ। ਹੇ ਪ੍ਰਕਾਸ਼ਮਾਨ! (ਤੈਨੂੰ) ਨਮਸਕਾਰ ਹੈ। ਹੇ ਗੀਤਾਂ ਦੇ ਗੀਤ! (ਤੈਨੂੰ) ਨਮਸਕਾਰ ਹੈ। ਹੇ ਸੁਰਾਂ ਦੇ ਸੁਰ! (ਤੈਨੂੰ) ਨਮਸਕਾਰ ਹੈ।੪੭।

ਹੇ ਨਾਚਾਂ ਦੇ ਨਾਚ! (ਤੈਨੂੰ) ਨਮਸਕਾਰ ਹੈ। ਹੇ ਨਾਦਾਂ ਦੇ ਨਾਦ! (ਤੈਨੂੰ) ਨਮਸਕਾਰ ਹੈ। ਹੇ ਹੱਥਾਂ ਦੇ ਹੱਥ! (ਤੈਨੂੰ) ਨਮਸਕਾਰ ਹੈ। ਹੇ ਵਾਦਾਂ ਦੇ ਵਾਦ! (ਤੈਨੂੰ) ਨਮਸਕਾਰ ਹੈ।੪੮।

(ਤੂੰ) ਅੰਗਾਂ ਤੇ ਨਾਮਾਂ ਤੋਂ ਰਹਿਤ ਹੈਂ। (ਤੂੰ) ਸਭ ਦਾ ਸਰੂਪ ਹੈਂ। ਚੰਗੀ ਤਰ੍ਹਾਂ ਭੰਨਣ ਅਤੇ ਮੱਥ (ਨਾਸ਼ ਕਰਨ) ਵਾਲਾ ਹੈਂ। ਸਭ ਦੀ ਸੰਪਦਾ ਹੈਂ।੪੯।

(ਤੂੰ) ਦਾਗ਼ (ਬਦਨਾਮੀ) ਤੋਂ ਰਹਿਤ ਹੈਂ। ਤੂੰ ਨਿਹਕਲੰਕੀ ਸਰੂਪ ਵਾਲਾ ਹੈਂ। ਹੇ ਰਾਜਿਆਂ ਦੇ ਰਾਜੇ! (ਤੈਨੂੰ) ਨਮਸਕਾਰ ਹੈ। (ਤੂੰ) ਮਹਾਨ ਰੂਪ ਵਾਲਾ ਹੈਂ।੫੦।

ਹੇ ਜੋਗਾਂ ਦੇ ਜੋਗ (ਮਹਾਨ ਜੋਗ ਵਾਲੇ! ਤੈਨੂੰ) ਨਮਸਕਾਰ ਹੈ। ਤੂੰ ਪੂਰਨ ਸ਼ਕਤੀ ਵਾਲਾ ਹੈਂ। ਹੇ ਰਾਜਿਆਂ ਦੇ ਮਹਾਰਾਜੇ! (ਤੈਨੂੰ) ਨਮਸਕਾਰ ਹੈ। (ਤੂੰ) ਮਹਾਨ ਵੱਡਾ ਹੈਂ।੫੧।

ਹੇ ਹੱਥ ਵਿੱਚ ਸ਼ਸਤਰ ਰਖਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਅਸਤਰਾਂ ਦੇ ਧਾਰਨੀ! (ਤੈਨੂੰ) ਨਮਸਕਾਰ ਹੈ। ਹੇ ਮਹਾਂ ਗਿਆਨਵਾਨ ਤੈਨੂੰ ਨਮਸਕਾਰ ਹੈ। ਹੇ ਤ੍ਰਿਲੋਕੀ ਦੇ ਮਾਤਾ! (ਤੈਨੂੰ)ਨਮਸਕਾਰ ਹੈ।੫੨।

(ਤੂੰ) ਭੇਖਾਂ ਅਤੇ ਭਰਮਾਂ ਤੋਂ ਰਹਿਤ ਹੈਂ। (ਤੂੰ) ਭੋਗਾਂ ਤੋਂ ਰਹਿਤ ਅਤੇ ਭੋਜਨ ਤੋਂ ਰਹਿਤ ਹੈਂ। ਹੇ ਜੋਗਾਂ ਦੇ ਜੋਗ ਵਾਲੇ (ਮਹਾਨ ਜੋਗੀ! ਤੈਨੂੰ) ਨਮਸਕਾਰ ਹੈ। (ਤੂੰ) ਪਵਿੱਤਰ ਤੇ ਵੱਡੀ ਜੁਗਤੀ ਵਾਲਾ (ਪੂਰਨ ਜੋਗੀਸਰ) ਹੈਂ।੫੩।

ਨਮੋ ਨਿੱਤ ਨਾਰਾਇਣੇ॥ ਕ੍ਰੂਰ ਕਰਮੇ॥
ਨਮੋ ਪ੍ਰੇਤ ਅਪ੍ਰੇਤ॥ ਦੇਵੇ ਸੁ ਧਰਮੇ॥੫੪॥
ਨਮੋ ਰੋਗ ਹਰਤਾ॥ ਨਮੋ ਰਾਗ ਰੂਪੇ॥
ਨਮੋ ਸਾਹ ਸਾਹੰ॥ ਨਮੋ ਭੂਪ ਭੂਪੇ॥੫੫॥

ਨਮੋ ਦਾਨ ਦਾਨੇ॥ ਨਮੋ ਮਾਨ ਮਾਨੇ ॥
ਨਮੋ ਰੋਗ ਰੋਗੇ॥ ਨਮਸਤੰ ਸਨਾਨੇ॥੫੬॥
ਨਮੋ ਮੰਤ੍ਰ ਮੰਤ੍ਰੰ॥ ਨਮੋ ਜੰਤ੍ਰ ਜੰਤ੍ਰੰ ॥
ਨਮੋ ਇਸਟ ਇਸਟੇ॥ ਨਮੋ ਤੰਤ੍ਰ ਤੰਤ੍ਰੰ॥੫੭॥
ਸਦਾ ਸੱਚਿਦਾਨੰਦ॥ ਸਰਬੰ ਪ੍ਰਣਾਸੀ॥
ਅਨੂਪੇ ਅਰੂਪੇ॥ ਸਮਸਤੁਲ ਨਿਵਾਸੀ॥੫੮॥
ਸਦਾ ਸਿਧਦਾ॥ ਬੁੱਧਦਾ ਬ੍ਰਿਧ ਕਰਤਾ॥
ਅਧੋ ਉਰਧ ਅਰਧੰ॥ ਅਘੰ ਓਘ ਹਰਤਾ॥੫੯॥
ਪਰੰ ਪਰਮ ਪਰਮੇਸ੍ਵਰੰ ਪ੍ਰੋਛਪਾਲੰ ॥
ਸਦਾ ਸਰਬ ਦਾ॥ ਸਿੱਧ ਦਾਤਾ ਦਿਆਲੰ॥੬੦॥
ਅਛੇਦੀ ਅਭੇਦੀ ॥ ਅਨਾਮੰ ਅਕਾਮੰ॥
ਸਮਸਤੋ ਪਰਾਜੀ॥ ਸਮਸਤੱਸਤੁ ਧਾਮੰ॥੬੧॥

ਬਿੰਦੀ ਸਹਿਤ: ਸ਼ਾਹ, ਸ਼ਾਹੰ, ਇਸ਼ਨਾਨੰ; ਇਸ਼ਟ, ਇਸ਼ਟੇ।

ਹੇ ਸਦਾ ਪਰੀਪੂਰਨ! ਹੇ ਭਿਆਨਕ ਕੰਮ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਪ੍ਰੇਤ ਅਤੇ ਦੇਵ ਰੂਪ! (ਤੈਨੂੰ) ਨਮਸਕਾਰ ਹੈ। (ਤੂੰ) ਪ੍ਰਕਾਸ਼ ਰੂਪ ਅਤੇ ਸ੍ਰੇਸ਼ਟ ਨਿਯਮ ਵਾਲਾ ਹੈਂ।੫੪।

ਹੇ ਰੋਗਾਂ ਨੂੰ ਹਟਾਉਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਪ੍ਰੇਮ ਸਰੂਪ (ਤੈਨੂੰ) ਨਮਸਕਾਰ ਹੈ। ਹੇ ਸ਼ਾਹਾਂ ਦੇ (ਸ਼ਹਿਨਸ਼ਾਹ! ਤੈਨੂੰ) ਨਮਸਕਾਰ ਹੈ। ਹੇ ਰਾਜਿਆਂ ਦੇ (ਮਹਾਰਾਜੇ! ਤੈਨੂੰ) ਨਮਸਕਾਰ ਹੈ।੫੫।

ਹੇ ਮਹਾਂਦਾਨੀ ! (ਤੈਨੂੰ) ਨਮਸਕਾਰ ਹੈ। ਹੇ ਮਹਾਂ ਮਾਨੀ ! (ਤੈਨੂੰ)ਨਮਸਕਾਰ ਹੈ। ਹੇ ਦੂੱਖਾਂ ਦੇ ਦੂੱਖ ਰੂਪ! (ਤੈਨੂੰ)ਨਮਸਕਾਰ ਹੈ। ਹੇ ਇਸ਼ਨਾਨ (ਨਿਰਮਲ ਰੂਪ! ਤੈਨੂੰ) ਨਮਸਕਾਰ ਹੈ।੫੬।

ਹੇ ਮੰਤਰਾਂ ਦੇ ਮੰਤਰ! (ਤੈਨੂੰ) ਨਮਸਕਾਰ ਹੈ। ਹੇ ਜੰਤ੍ਰਾਂ ਦੇ ਜੰਤਰ! (ਤੈਨੂੰ) ਨਮਸਕਾਰ ਹੈ। ਹੇ ਪਰਮ ਪੂਜ ! (ਤੈਨੂੰ) ਨਮਸਕਾਰ ਹੈ। ਹੇ ਤੰਤ੍ਰਾਂ ਦੇ ਤੰਤ੍ਰ! (ਤੈਨੂੰ) ਨਮਸਕਾਰ ਹੈ।੫੭।

(ਤੂੰ) ਸਦਾ ਸਤ-ਚਿਤ-ਅਨੰਦ ਹੈਂ। (ਤੂੰ) ਸਭ ਨੂੰ ਨਾਸ਼ ਕਰਨ ਵਾਲਾ ਹੈਂ। (ਤੂੰ) ਉਪਮਾ ਅਤੇ ਰੂਪ ਤੋਂ ਰਹਿਤ ਹੈਂ। (ਤੂੰ) ਸਭ ਵਿੱਚ ਨਿਵਾਸ ਕਰਨ ਵਾਲਾ ਹੈਂ।੫੮।

(ਤੂੰ) ਹਮੇਸ਼ਾਂ ਸਿੱਧੀ ਦਾ ਦਾਤਾ ਹੈਂ। (ਤੂੰ) ਬੁਧੀ ਵਿੱਚ ਵਾਧਾ (ਪ੍ਰਕਾਸ਼) ਕਰਨ ਵਾਲਾ ਹੈਂ। (ਤੂੰ) ਹੇਠਾਂ,ਉਪਰ,ਵਿਚਕਾਰ (ਭਾਵ ਹਰ ਥਾਂ ਤੇ) ਹੈਂ। (ਤੂੰ) ਸਮੂਹ ਪਾਪਾਂ ਦਾ ਨਾਸ਼ ਕਰਨ ਵਾਲਾ ਹੈਂ।

(ਤੂੰ) ਵੱਡੇ ਤੋਂ ਵੱਡਾ (ਮਹਾਨ) ਪਵਿੱਤਰ ਅਤੇ ਗੁਪਤ ਪਾਲਣਾ ਕਰਨ ਵਾਲਾ ਹੈਂ। (ਤੂੰ) ਸਦਾ ਸਭ ਦਾ ਦਾਤਾ ਹੈਂ। (ਤੂੰ) ਸਿਧੀ ਦਾ ਦਾਤਾ ਅਤੇ ਦਿਆਲੂ ਹੈਂ।੬੦।

(ਤੂੰ) ਵਿੰਨ੍ਹਣ ਅਤੇ ਭੇਦ ਤੋਂ ਰਹਿਤ ਹੈਂ। (ਤੂੰ) ਨਾਮ (ਅਤੇ) ਕਾਮਨਾ ਤੋਂ ਰਹਿਤ ਹੈਂ। (ਤੂੰ) ਸਭ ਨੂੰ ਪੈਦਾ ਕਰਨ ਵਾਲਾ ਹੈਂ (ਤੇਰਾ) ਘਰ ਸਭ (ਥਾਵਾਂ ਤੇ) ਹੈ।੬੧।

ਤੇਰਾ ਜੋਰੁ ॥ ਚਾਚਾਰੀ ਛੰਦ ॥

ਜਲੇਯ ਹੈਂ ॥ ਥਲੇਯ ਹੈਂ ॥
ਅਭੀਤ ਹੈਂ ॥ ਅਭੇਯ ਹੈਂ ॥੬੨॥
ਪ੍ਰਭੂਅ ਹੈਂ ॥ ਅਜੂਅ ਹੈਂ ॥
ਅਦੇਸ ਹੈਂ ॥ ਅਭੇਸ ਹੈਂ ॥੬੩॥

ਭੁਜੰਗ ਪ੍ਰਯਾਤ ਛੰਦ ॥

ਅਗਾਧੇ ਅਬਾਧੇ ॥ ਅਨੰਦੀ ਸਰੂਪੇ ॥
ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥੬੪॥
ਨਮਸਤੂੰ ਨ੍ਰਿਨਾਥੇ ॥ ਨਮਸਤੂੰ ਪ੍ਰਮਾਥੇ ॥
ਨਮਸਤੂੰ ਅਗੰਜੇ ॥ ਨਮਸਤੂੰ ਅਭੰਜੇ ॥੬੫॥
ਨਮਸਤੂੰ ਅਕਾਲੇ ॥ ਨਮਸਤੂੰ ਅਪਾਲੇ ॥
ਨਮੋ ਸਰਬ ਦੇਸੇ ॥ ਨਮੋ ਸਰਬ ਭੇਸੇ ॥੬੬॥
ਨਮੋ ਰਾਜ ਰਾਜੇ ॥ ਨਮੋ ਸਾਜ ਸਾਜੇ ॥
ਨਮੋ ਸ਼ਾਹ ਸ਼ਾਹੇ ॥ ਨਮੋ ਮਾਹ ਮਾਹੇ ॥੬੭॥
ਨਮੋ ਗੀਤ ਗੀਤੇ ॥ ਨਮੋ ਪ੍ਰੀਤਿ ਪ੍ਰੀਤੇ ॥
ਨਮੋ ਰੋਖ ਰੋਖੇ ॥ ਨਮੋ ਸੋਖ ਸੋਖੇ ॥੬੮॥

## ਤੇਰਾ ਜੋਰੁ ॥ ਚਾਚਰੀ ਛੰਦ ॥

(ਤੂੰ) ਜਲ ਵਿੱਚ ਹੈਂ। (ਤੂੰ) ਖੁਸ਼ਕ ਥਾਂ (ਧਰਤੀ) ਤੇ ਹੈਂ।

(ਤੂੰ) ਡਰ ਤੋਂ ਰਹਿਤ ਹੈਂ। (ਤੂੰ) ਭੇਦ ਤੋਂ ਰਹਿਤ ਹੈਂ।੬੨।

(ਤੂੰ) ਪ੍ਰਤਾਪਵਾਨ ਹੈਂ। (ਤੂੰ) ਜਨਮ ਤੋਂ ਰਹਿਤ ਹੈਂ।

(ਤੂੰ) ਦੇਸ਼ ਤੋਂ ਰਹਿਤ ਹੈਂ। (ਤੂੰ) ਵੇਸ ਤੋਂ ਰਹਿਤ ਹੈਂ।੬੩।

## ਭੁਜੰਗ ਪ੍ਰਯਾਤ ਛੰਦ ॥

(ਤੂੰ) ਅਥਾਹ ਅਤੇ ਬੰਧਨਾਂ ਤੋਂ ਰਹਿਤ ਹੈਂ। (ਤੂੰ) ਅਨੰਦ ਸਰੂਪ ਵਾਲਾ ਹੈਂ। ਹੇ ਸਭ ਵਿਚ ਮੰਨੇ ਜਾਣ ਵਾਲੇ! (ਤੈਨੂੰ) ਨਮਸਕਾਰ ਹੈ। (ਤੂੰ) ਵਿਸ਼ਵ ਦਾ ਖ਼ਜ਼ਾਨਾ ਹੈਂ।੬੪।

ਹੇ ਮਾਲਕ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਚੰਗੀ ਤਰ੍ਹਾਂ ਨਾਸ਼ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਨਾਸ਼ ਰਹਿਤ! ਤੈਨੂੰ ਨਮਸਕਾਰ ਹੈ। ਹੇ ਟੁੱਟਣ ਤੋਂ ਰਹਿਤ! ਤੈਨੂੰ ਨਮਸਕਾਰ ਹੈ।

ਹੇ ਮੌਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਪਾਲਣ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਸਭ ਦੇਸ਼ਾਂ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਮੂਹ ਭੇਸਾਂ ਵਾਲੇ! (ਤੈਨੂੰ) ਨਮਸਕਾਰ ਹੈ।

ਹੇ ਰਾਜਿਆਂ ਦੇ ਰਾਜੇ! (ਤੈਨੂੰ) ਨਮਸਕਾਰ ਹੈ। ਹੇ ਸਾਜਨਾਂ ਦੇ ਸਾਜਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸ਼ਾਹਾਂ ਦੇ ਸ਼ਾਹ! (ਤੈਨੂੰ) ਨਮਸਕਾਰ ਹੈ। ਹੇ ਚੰਦਰਮਾ ਦੇ ਚੰਦਰਮਾ! (ਤੈਨੂੰ) ਨਮਸਕਾਰ ਹੈ।

ਹੇ ਗੀਤਾਂ ਦੇ ਗੀਤ (ਤੈਨੂੰ) ਨਮਸਕਾਰ ਹੈ। ਹੇ ਪ੍ਰੀਤਾਂ ਦੇ ਪ੍ਰੀਤ! (ਤੈਨੂੰ) ਨਮਸਕਾਰ ਹੈ। ਹੇ ਰੋਹਾਂ ਦੇ ਰੋਹ! (ਤੈਨੂੰ) ਨਮਸਕਾਰ ਹੈ। ਹੇ ਸੋਕਾਂ ਦੇ ਸੋਕੇ! (ਤੈਨੂੰ) ਨਮਸਕਾਰ ਹੈ।੬੮।

ਨਮੋ ਸਰਬ ਰੋਗੇ॥ ਨਮੋ ਸਰਬ ਭੋਗੇ ॥
ਨਮੋ ਸਰਬ ਜੀਤੰ॥ ਨਮੋ ਸਰਬ ਭੀਤੰ॥੬੯॥

ਨਮੋ ਸਰਬ ਗਿਆਨੰ॥ ਨਮੋ ਪਰਮ ਤਾਨੰ॥
ਨਮੋ ਸਰਬ ਮੰਤ੍ਰੰ॥ ਨਮੋ ਸਰਬ ਜੰਤ੍ਰੰ॥੭੦॥

ਨਮੋ ਸਰਬ ਦ੍ਰਿਸੰ॥ ਨਮੋ ਸਰਬ ਕ੍ਰਿਸੰ ॥
ਨਮੋ ਸਰਬ ਰੰਗੇ॥ ਤ੍ਰਿਭੰਗੀ ਅਨੰਗੇ॥੭੧॥

ਨਮੋਂ ਜੀਵ ਜੀਵੰ॥ ਨਮੋ ਬੀਜ ਬੀਜੇ ॥
ਅਖਿੱਜੇ ਅਭਿੱਜੇ॥ ਸਮਤਸੰ ਪ੍ਰਸਿੱਜੇ ॥੭੨॥

ਕ੍ਰਿਪਾਲੰ ਸਰੂਪੇ॥ ਕੁਕਰਮੰ ਪ੍ਰਣਾਸੀ॥
ਸਦਾ ਸਰਬਦਾ॥ ਰਿਧਿ ਸਿਧੰ ਨਿਵਾਸੀ॥੭੩॥

ਚਰਪਟ ਛੰਦ॥ ਤ੍ਵ ਪ੍ਰਸਾਦਿ ॥

ਅੰਮ੍ਰਿਤ ਕਰਮੇ॥ ਅੰਬ੍ਰਿਤ ਧਰਮੇ॥
ਅਖੱਲ ਜੋਗੇ॥ ਅਚੱਲ ਭੋਗੇ॥੭੪॥

ਅਚੱਲ ਰਾਜੇ ॥ ਅਟੱਲ ਸਾਜੇ ॥
ਅਖੱਲ ਧਰਮੰ॥ ਅਲੱਖ ਕਰਮੰ॥੭੫॥

ਹੇ ਸਭ ਰੋਗਾਂ ਦੇ ਰੂਪ! (ਤੈਨੂੰ) ਨਮਸਕਾਰ ਹੈ। ਹੇ ਸਭ ਭੋਗਾਂ ਦੇ (ਭੋਗਣ ਵਾਲੇ! ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਜਿੱਤਣ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ ਭੈ-ਭੀਤ ਕਰਨ ਵਾਲੇ! ਤੈਨੂੰ) ਨਮਸਕਾਰ ਹੈ।੬੯।

ਹੇ ਸਭ ਦੇ ਗਿਆਨਦਾਤੇ! (ਤੈਨੂੰ) ਨਮਸਕਾਰ ਹੈ। ਹੇ ਸਭ ਤੋਂ ਬਲੀ! (ਤੈਨੂੰ)ਨਮਸਕਾਰ ਹੈ। ਹੇ ਸਭ ਮੰਤ੍ਰਾਂ(ਦੇ ਜਾਪ ਵਾਲੇ ਤੈਨੂੰ)ਨਮਸਕਾਰ ਹੈ। ਹੇ ਸਭ ਜੰਤਰਾਂ ਦੇ ਜੰਤ੍ਰ (ਵਸ ਕਰਨ ਵਾਲੇ! ਤੈਨੂੰ) ਨਮਸਕਾਰ ਹੈ।੭੦।

ਹੇ ਸਭ ਨੂੰ ਵੇਖਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਖਿੱਚਣ ਵਾਲੇ! (ਭਾਵ ਨਾਸ਼ ਕਰਨ ਵਾਲੇ) ਨਮਸਕਾਰ ਹੈ। ਹੇ ਸਭ ਰੰਗਾਂ ਵਿੱਚ ਵਰਤਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਤਿੰਨ ਤਾਪਾਂ ਦੇ ਨਾਸ਼ਕ ਅਤੇ ਅੰਗਾਂ ਤੋਂ ਰਹਿਤ (ਤੈਨੂੰ) ਨਮਸਕਾਰ ਹੈਂ।

ਹੇ ਜੀਵਾਂ ਦੇ ਜੀਵ ਰੂਪ ! (ਤੈਨੂੰ) ਨਮਸਕਾਰ ਹੈ। ਹੇ ਬੀਜਾਂ ਦੇ ਬੀਜ! (ਤੈਨੂੰ) ਨਮਸਕਾਰ ਹੈ। ਹੇ ਖਿੱਝਣ ਤੇ ਭਿੱਜਣ ਤੋਂ ਰਹਿਤ! ਹੇ ਸਭ ਤੇ ਪਸੀਜਣ ਵਾਲੇ! (ਤੈਨੂੰ ਨਮਸਕਾਰ ਹੈ)।

(ਤੂੰ) ਕਿਰਪਾ ਦਾ ਸਰੂਪ ਹੈਂ, ਮੰਦੇ ਕਰਮਾਂ ਨੂੰ ਨਾਸ਼ ਕਰਨ ਵਾਲਾ ਹੈਂ। (ਤੂੰ) ਸਦਾ ਸਭ ਦਾ (ਦਾਤਾ ਹੈਂ)। (ਸਭ) ਰਿਧੀਆਂ ਤੇ ਸਿਧੀਆਂ (ਤੇਰੇ ਵਿਚ ਹੀ) ਨਿਵਾਸ ਰਖਦੀਆਂ ਹਨ।੭੩।

## ਚਰਪਟ ਛੰਦ ॥ ਤ੍ਵ ਪ੍ਰਸਾਦਿ ॥

(ਤੂੰ) ਅਮਰ ਕੰਮਾਂ ਵਾਲਾ ਹੈਂ। (ਤੂੰ) (ਅਖੰਡ) ਧਰਮ ਵਾਲਾ ਹੈਂ। (ਤੂੰ) ਸਮੂੰਹ ਜੋਗਾਂ ਵਾਲਾ ਹੈਂ। (ਤੂੰ) ਅਹਿੱਲ ਭੋਗਾਂ ਵਾਲਾ ਹੈਂ।੭੪।

(ਤੂੰ) ਅਚੱਲ ਰਾਜ ਵਾਲਾ ਹੈਂ। (ਤੂੰ) ਅਟਲ ਸਾਜ (ਸ਼ਿੰਗਾਰ) ਵਾਲਾ ਹੈਂ। (ਤੂੰ) ਸਮੂਹ ਧਰਮਾਂ ਵਾਲਾ ਹੈਂ। (ਤੂੰ) ਲਖਣ ਤੋਂ ਰਹਿਤ ਕਰਮਾਂ ਵਾਲਾ ਹੈਂ।੭੫।

ਸਰਬੰ ਦਾਤਾ॥ ਸਰਬੰ ਗਿਆਤਾ॥
ਸਰਬੰ ਭਾਨੇ॥ ਸਰਬੰ ਮਾਨੇ॥੭੬॥
ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥
ਸਰਬੰ ਭੁਗਤਾ॥ ਸਰਬੰ ਜੁਗਤਾ॥੭੭॥
ਸਰਬੰ ਦੇਵੰ ॥ ਸਰਬੰ ਭੇਵੰ ॥
ਸਰਬੰ ਕਾਲੇ॥ ਸਰਬੰ ਪਾਲੇ ॥੭੮॥

ਰੂਆਲ ਛੰਦ ॥ ਤ੍ਵ ਪ੍ਰਸਾਦਿ ॥

ਆਦਿ ਰੂਪ ਅਨਾਦਿ ਮੂਰਤਿ
ਅਜੋਨਿ ਪੁਰਖ ਅਪਾਰ ॥
ਸਰਬ ਮਾਨ ਤ੍ਰਿਮਾਨ ਦੇਵ
ਅਭੇਵ ਆਦਿ ਉਦਾਰ ॥
ਸਰਬ ਪਾਲਕ ਸਰਬ ਘਾਲਕ
ਸਰਬ ਕੋ ਪੁਨ ਕਾਲ ॥
ਜਤ੍ਰ ਤਤ੍ਰ ਬਿਰਾਜਹੀ
ਅਵਧੂਤ ਰੂਪ ਰਸਾਲ ॥੭੯॥
ਆਦਿ ਪੁਰਖੁ ਉਦਾਰ ਮੂਰਤਿ
ਅਜੋਨਿ ਆਦਿ ਅਸੇਖ ॥

(ਤੂੰ) ਸਭ ਦਾ ਦਾਤਾ ਹੈਂ। (ਤੂੰ) ਸਭ ਨੂੰ ਜਾਨਣ ਵਾਲਾ ਹੈਂ। (ਤੂੰ) ਸਭ ਨੂੰ ਪ੍ਰਕਾਸ਼ ਦੇਣ ਵਾਲਾ ਹੈਂ। (ਤੂੰ) ਸਭ ਵਿੱਚ ਮਾਨਨੀਕ ਹੈਂ।੭੬।

(ਤੂੰ) ਸਭ ਦਾ ਜੀਵਨ ਰੂਪ ਹੈਂ। ਤੂੰ ਸਭ ਦਾ ਬਲ ਰੂਪ ਹੈਂ। ਤੂੰ ਸਭ ਨੂੰ ਭੋਗਣ ਵਾਲਾ ਹੈਂ। (ਤੂੰ) ਸਭ ਨਾਲ ਜੁੜਿਆ ਹੋਇਆ ਹੈਂ।੭੭।

(ਤੂੰ) ਸਭ ਦਾ ਪ੍ਰਕਾਸ਼ ਰੂਪ ਹੈਂ। (ਤੂੰ) ਸਭ ਦਾ ਭੇਤੀ ਹੈਂ। (ਤੂੰ) ਸਭ ਨੂੰ ਮਾਰਨ ਵਾਲਾ ਹੈਂ। ਤੂੰ ਸਭ ਨੂੰ ਪਾਲਣ ਵਾਲਾ ਹੈਂ।੭੮।

## ਰੂਆਲ ਛੰਦ ॥ ਤ੍ਵ ਪ੍ਰਸਾਦਿ ॥

(ਉਹ ਪ੍ਰਭੂ) ਆਦਿ ਰੂਪ ਹੈ, (ਉਸ ਦੀ) ਹਸਤੀ ਆਦਿ ਤੋਂ ਰਹਿਤ ਹੈ, (ਉਹ) ਜੂਨੀਆਂ ਤੋਂ ਰਹਿਤ ਅਤੇ ਬੇਅੰਤ ਪੁਰਖ ਹੈ।

(ਉਹ) ਸਭ ਵਿੱਚ ਮਾਨਯੋਗ ਹੈ, ਤਿੰਨਾਂ ਲੋਕਾਂ ਵਿੱਚ ਮਾਨਨੀਕ, ਪ੍ਰਕਾਸ਼ ਰੂਪ, ਭੇਦ ਤੋਂ ਰਹਿਤ ਅਤੇ ਆਦਿ ਤੋਂ ਹੀ ਖੁਲ੍ਹੇ ਦਿਲ ਵਾਲਾ ਹੈ।

(ਉਹ) ਸਭ ਨੂੰ ਪਾਲਣ ਵਾਲਾ, ਸਭ ਨੂੰ ਕੰਮ ਵਿੱਚ ਲਾਉਣ ਵਾਲਾ (ਪ੍ਰੇਰਕ), ਫਿਰ ਸਭ ਦਾ ਕਾਲ ਕਰਨ ਵਾਲਾ ਹੈ।

ਜਿਥੇ ਕਿਥੇ (ਭਾਵ ਹਰ ਥਾਂ ਤੇ ਹੀ) ਬਿਰਾਜਮਾਨ ਹੈ, ਅਤੀਤ ਰੂਪ ਹੋਣ ਤੇ ਭੀ ਦੁਖੀਆਂ ਨੂੰ ਵੇਖ ਕੇ ਪਸੀਜਣ ਵਾਲਾ ਹੈ।੭੯।

(ਉਹ ਪ੍ਰਭੂ ਅਜਿਹਾ ਹੈ) ਜਿਸ ਦਾ (ਕੋਈ) ਨਾਂ, ਥਾਂ, ਜਾਤਿ ਨਹੀਂ ਹੈ, ਨਾ ਹੀ (ਕੋਈ) ਰੂਪ ਰੰਗ ਅਤੇ ਨਿਸ਼ਾਨ ਹੈ।

ਨਾਮ ਠਾਮ ਨ ਜਾਤਿ ਜਾਕਰ
ਰੂਪ ਰੰਗ ਨ ਰੇਖ ॥
ਦੇਸ ਅਉਰ ਨ ਭੇਸ ਜਾਕਰ
ਰੂਪ ਰੇਖ ਨ ਰਾਗ ॥
ਜਤ੍ਰ ਤਤ੍ਰ ਦਿਸਾ ਵਿਸਾ
ਹੁਇ ਫੈਲਿਓ ਅਨੁਰਾਗੁ ॥੮੦॥
ਨਾਮ ਕਾਮ ਬਿਹੀਨ ਪੇਖਤ
ਧਾਮ ਹੂੰ ਨਹਿ ਜਾਹਿ ॥
ਸਰਬ ਮਾਨ ਸਰਬੱਤ੍ਰ ਮਾਨ
ਸਦੈਵ ਮਾਨਤ ਤਾਹਿ ॥
ਏਕ ਮੂਰਤਿ ਅਨੇਕ ਦਰਸਨ
ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ ਖੇਲਨ
ਅੰਤ ਕੋ ਫਿਰਿ ਏਕ ॥੮੧॥
ਦੇਵ ਭੇਵ ਨ ਜਾਨਹੀ ਜਿਹ
ਬੇਦ ਅਉਰ ਕਤੇਬ ॥

---

ਬਿੰਦੀ ਸਹਿਤ : ਜਾਨਹੀਂ।

(ਉਹ) ਆਦਿ ਪੁਰਖ ਹੈ, ਵਿਸ਼ਾਲ ਸਰੂਪ ਵਾਲਾ, ਜੂਨੀ ਤੋਂ ਰਹਿਤ ਅਤੇ ਆਦਿ ਤੋਂ ਹੀ ਸੰਪੂਰਨ ਹੈ।

(ਉਹ ਅਜਿਹਾ ਹੈ) ਜਿਸ ਦਾ (ਨਾ) ਦੇਸ, ਨਾ ਭੇਸ ਹੈ, (ਨਾ) ਰੂਪ, ਰੇਖ, ਨਾ ਰਾਗ-ਦ੍ਵੈਸ਼ (ਮੋਹ) ਹੈ।

(ਉਹ) ਜਿਥੇ ਕਿਥੇ (ਹਰ (ਥਾਂ ਤੇ) ਆਸੇ ਪਾਸੇ ਪ੍ਰੇਮ ਰੂਪ ਹੋ ਕੇ ਪਸਰਿਆ ਹੋਇਆ ਹੈ।੮੦।

(ਉਹ) ਨਾਮ ਅਤੇ ਕਾਮ ਤੋਂ ਰਹਿਤ ਵੇਖਿਆ ਜਾਂਦਾ ਹੈ, ਜਿਸ ਦੇ (ਕੋਈ) ਘਰ ਨਹੀਂ ਹਨ।

ਸਾਰੇ ਉਸ ਦਾ ਮਾਣ ਕਰਦੇ ਹਨ, (ਉਹ) ਸਭ ਵਿੱਚ ਮਾਨਨੀਕ ਹੈ, (ਉਸ ਨੂੰ ਸਭ) ਸਦਾ ਹੀ ਮੰਨਦੇ (ਪੂਜਦੇ ਭਾਵ ਸਤਿਕਾਰ ਕਰਦੇ) ਹਨ।

(ਉਸ ਦੀ) ਇਕ ਮੂਰਤਿ (ਜੋਤਿ, ਹਸਤੀ) ਹੈ ਅਤੇ (ਉਸ ਦੇ) ਬੇਅੰਤ (ਰੂਪਾਂ ਵਿਚ) ਦਰਸ਼ਨ (ਹੋ ਰਹੇ) ਹਨ, (ਉਸ ਨੇ) ਅਨੇਕਾਂ ਰੂਪ ਬਣਾਏ ਹੋਏ ਹਨ।

(ਉਹ) ਖੇਡ ਖੇਡ ਕੇ, ਖੇਡ ਨੂੰ ਅਖੇਡ ਬਣਾ ਦਿੰਦਾ ਹੈ, ਅੰਤ ਨੂੰ ਫਿਰ ਇਕੋ ਇੱਕ (ਕੇਵਲ ਆਪ ਹੀ ਰਹਿ ਜਾਂਦਾ) ਹੈ।੮੧।

(ਉਹ ਅਜਿਹੀ ਮਹਾਨ ਹਸਤੀ ਹੈ) ਜਿਸ ਦਾ ਭੇਦ, ਵੇਦ, ਕਤੇਬਾਂ ਅਤੇ ਦੇਵਤੇ ਵੀ ਨਹੀਂ ਜਾਣਦੇ।

ਰੂਪ ਰੰਗ ਨ ਜਾਤਿ ਪਾਤਿ
ਸੁ ਜਾਨਹੀ ਕਿੰਹ ਜੇਬ ॥
ਤਾਤ ਮਾਤ ਨ ਜਾਤ ਜਾਕਰ
ਜਨਮ ਮਰਨ ਬਿਹੀਨ ॥
ਚੱਕ੍ਰ ਬੱਕ੍ਰ ਫਿਰੈ ਚਤ੍ਰ ਚੱਕ
ਮਾਨਹੀ ਪੁਰ ਤੀਨ ॥੯੨॥
ਲੋਕ ਚਉਦਹ ਕੇ ਬਿਖੈ
ਜਗ ਜਾਪ ਹੀ ਜਿਹ ਜਾਪ ॥
ਆਦਿ ਦੇਵ ਅਨਾਦਿ ਮੂਰਤਿ
ਥਾਪਓ ਸਭੈ ਜਿਹ ਥਾਪ ॥
ਪਰਮ ਰੂਪ ਪੁਨੀਤ ਮੂਰਤਿ
ਪੂਰਨ ਪੁਰਖ ਅਪਾਰ ॥
ਸਰਬ ਬਿਸ੍ਵ ਰਚਿਓ ਸੁਯੰਭਵ
ਗੜਨ ਭੰਜਨਹਾਰ ॥੯੩॥
ਕਾਲ ਹੀਨ ਕਲਾ ਸੰਜੁਗਤਿ
ਅਕਾਲ ਪੁਰਖ ਅਦੇਸ ॥

---

**ਬਿੰਦੀ ਸਹਿਤ :** ਜਾਨਹੀਂ, ਮਾਨਹੀਂ, ਚਉਦਹਾਂ।

(ਉਸ ਦਾ) ਰੰਗ-ਰੂਪ (ਅਤੇ) ਜ਼ਾਤ ਪਾਤ ਨਹੀਂ ਹੈ ਉਸ ਦਾ ਸਰੂਪ ਕਿਤਨਾ ਹੀ ਸ਼ੋਭਾ ਵਾਲਾ ਹੈ, ਉਹ (ਆਪ ਹੀ) ਜਾਣਦਾ ਹੈ।

(ਉਹ ਅਜਿਹਾ ਹੈ) ਜਿਸ ਦਾ (ਕੋਈ) ਮਾਤਾ, ਪਿਤਾ ਜਾਂ ਜਾਤ ਨਹੀਂ ਹੈ, (ਉਹ) ਜੰਮਣ ਮਰਣ ਤੋਂ ਰਹਿਤ ਹੈ।

(ਉਸ ਦਾ) ਭਿਆਨਕ ਚੱਕਰ ਚਾਰੇ (ਪਾਸੇ) ਚਲ ਰਿਹਾ ਹੈ, ਤਿੰਨਾਂ ਪੁਰੀਆਂ (ਲੋਕਾਂ) ਦੇ ਜੀਵ (ਉਸ ਨੂੰ) ਮੰਨਦੇ ਹਨ।੮੨।

ਚੌਦਾਂ ਲੋਕਾਂ (ਭਾਵ ਸਾਰੇ ਸੰਸਾਰ) ਵਿੱਚ ਦੁਨੀਆ ਜਿਸ ਦਾ ਜਾਪ ਕਰ ਰਹੀ ਹੈ,

(ਉਹ) ਆਦਿ ਤੋਂ ਪ੍ਰਕਾਸ਼ ਰੂਪ ਹੈ, ਉਸ ਦੀ ਹਸਤੀ ਆਦਿ ਤੋਂ ਰਹਿਤ ਹੈ, ਜਿਸ ਨੇ ਸਾਰੇ (ਸੰਸਾਰ ਦੀ) ਥਾਪਨਾ ਕੀਤੀ ਹੈ।

(ਉਹ) ਮਹਾਨ ਰੂਪ, ਪਾਵਨ ਮੂਰਤਿ (ਭਾਵ ਹਸਤੀ) ਹੈ, ਪੂਰਨ ਪੁਰਖ ਅਤੇ ਬੇਅੰਤ ਹੈ।

(ਉਸ ਨੇ) ਸਾਰੇ ਸੰਸਾਰ ਨੂੰ ਬਣਾਇਆ ਹੈ, (ਉਹ ਆਪ) ਸੁੱਤੇ ਪ੍ਰਕਾਸ਼ ਹੈ, ਘੜਣ-ਭੰਨਣ ਸਮਰਥ ਹੈ।੮੩।

(ਉਹ) ਮੌਤ ਤੋਂ ਰਹਿਤ, ਸ਼ਕਤੀ ਸਹਿਤ, ਕਾਲ ਰਹਿਤ, ਦੋਸ਼-ਰਹਿਤ ਪੁਰਖ ਹੈ।

ਧਰਮ ਧਾਮ ਸੁ ਭਰਮ ਰਹਿਤ
ਅਭੂਤ ਅਲਖ ਅਭੇਸ ॥
ਅੰਗ ਰਾਗ ਨ ਰੰਗ ਜਾ ਕਹਿ
ਜਾਤਿ ਪਾਤਿ ਨ ਨਾਮ ॥
ਗਰਬ ਗੰਜਨ ਦੁਸਟ ਭੰਜਨ
ਮੁਕਤਿ ਦਾਇਕ ਕਾਮ ॥੯੪॥

ਆਪਿ ਰੂਪ ਅਮੀਕ ਅਨਉਸਤਤਿ
ਏਕ ਪੁਰਖ ਅਵਧੂਤ ॥
ਗਰਬ ਗੰਜਨ ਸਰਬ ਭੰਜਨ
ਆਦਿ ਰੂਪ ਅਸੂਤ ॥
ਅੰਗ ਹੀਨ ਅਭੰਗ ਅਨਾਤਮ
ਏਕ ਪੁਰਖੁ ਅਪਾਰ ॥
ਸਰਬ ਲਾਇਕ ਸਰਬ ਘਾਇਕ
ਸਰਬ ਕੋ ਪ੍ਰਤਿਪਾਰ ॥੯੫॥

ਸਰਬ ਗੰਤਾ ਸਰਬ ਹੰਤਾ
ਸਰਬ ਤੇ ਅਨ ਭੇਖ ॥

ਉਹ ਧਰਮ ਦਾ ਘਰ, ਸੰਸੇ-ਰਹਿਤ, ਤੱਤਾਂ ਤੋਂ ਰਹਿਤ ਲਖਣ ਤੋਂ ਰਹਿਤ ਅਤੇ ਵੇਸ ਤੋਂ ਰਹਿਤ ਹੈ।

ਜਿਸ ਦਾ (ਕੋਈ) ਅੰਗ, ਰਾਗ ਅਤੇ ਰੰਗ ਨਹੀਂ ਹੈ, ਨਾ (ਉਸ ਦੀ) ਜ਼ਾਤ-ਪਾਤ ਅਤੇ ਨਾਮ ਹੈ।

(ਉਹ) ਹੰਕਾਰ ਤੋੜਨ ਵਾਲਾ, ਦੁਸ਼ਟਾਂ ਨੂੰ ਭੰਨਣ ਵਾਲਾ ਮੁਕਤੀ ਦੇਣ ਵਾਲਾ ਹੈ, (ਇਹ ਉਸ ਦੇ) ਕੰਮ ਹਨ।੮੪।

(ਉਹ) ਆਪ ਹੀ ਆਪਣਾ ਰੂਪ ਹੈ, ਡੂੰਘਾ (ਭਾਵ ਅਥਾਹ) ਹੈ, ਉਪਮਾ ਤੋਂ ਪਰੇ, ਇਕੋ ਇਕ ਨਿਰਲੇਪ ਪੁਰਖ ਹੈ।

(ਉਹ) ਹੰਕਾਰ ਤੋੜਨ ਵਾਲਾ, ਸਭ ਨੂੰ ਭੰਨਣ (ਨਾਸ਼ ਕਰਨ) ਵਾਲਾ, ਮੂਲ ਰੂਪ ਅਤੇ ਜਨਮ ਤੋਂ ਰਹਿਤ ਹੈ।

(ਉਹ) ਅੰਗਾਂ ਤੋਂ ਰਹਿਤ, ਨਾਸ਼ ਤੋਂ ਰਹਿਤ, ਆਤਮਾ ਤੋਂ ਰਹਿਤ, ਇਕੋ ਇਕ ਪੁਰਖ ਹੈ (ਜੋ) ਬੇਅੰਤ ਹੈ।

(ਉਹ) ਹਰ ਤਰ੍ਹਾਂ ਸਮਰਥ, ਸਭ ਨੂੰ ਨਾਸ਼ ਕਰਨ ਵਾਲਾ ਅਤੇ ਸਭ ਦਾ ਪ੍ਰਤਿਪਾਲਕ ਹੈ।੮੫।

(ਉਹ) ਸਭ ਦੀ ਗਤੀ ਕਰਨ ਵਾਲਾ, ਸਭ ਦਾ ਨਾਸ਼ ਕਰਨ ਵਾਲਾ ਤੇ ਸਭ ਤੋਂ ਨਿਰਾਲਾ (ਭੇਖਾਂ ਤੋਂ ਰਹਿਤ) ਹੈ।

ਸਰਬ ਸਾਸਤ੍ਰ ਨ ਜਾਨਹੀ
ਜਿਹ ਰੂਪ ਰੰਗ ਅਰੁ ਰੇਖ ॥
ਪਰਮਬੇਦ ਪੁਰਾਨ ਜਾ ਕਹਿ
ਨੇਤਿ ਭਾਖਤ ਨਿੱਤ ॥
ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ
ਨ ਆਵਹੀ ਵਹੁ ਚਿੱਤਿ ॥੮੬॥

ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

ਗੁਨ ਗਨ ਉਦਾਰ॥ ਮਹਿਮਾ ਅਪਾਰ॥
ਆਸਨ ਅਭੰਗ॥ ਉਪਮਾ ਅਨੰਗ॥੮੭॥
ਅਨਭਉ ਪ੍ਰਕਾਸ॥ ਨਿਸ ਦਿਨ ਅਨਾਸ॥
ਆਜਾਨ ਬਾਹੁ॥ ਸਾਹਾਨ ਸਾਹੁ॥੮੮॥
ਰਾਜਾਨ ਰਾਜ ॥ ਭਾਨਾਨ ਭਾਨ ॥
ਦੇਵਾਨ ਦੇਵ॥ ਉਪਮਾ ਮਹਾਨ॥੮੯॥
ਇੰਦ੍ਰਾਨ ਇੰਦ੍ਰ ॥ ਬਾਲਾਨ ਬਾਲ ॥
ਰੰਕਾਨ ਰੰਕ॥ ਕਾਲਾਨ ਕਾਲ॥੯੦॥
ਅਨਭੂਤ ਅੰਗ॥ ਆਭਾ ਅਭੰਗ ॥
ਗਤਿ ਮਿਤਿ ਅਪਾਰ॥ ਗੁਨ ਗਨ ਉਦਾਰ॥੯੧॥

ਸਾਰੇ ਸ਼ਾਸਤਰ ਹੀ ਜਿਸ ਦਾ ਰੂਪ ਰੰਗ ਨਹੀਂ ਜਾਣਦੇ ਕਿ ਉਹ (ਕਿਹਾ ਜਿਹਾ ਹੈ)।

ਜਿਸ ਨੂੰ ਸਾਰੇ ਵੱਡੇ ਵੇਦ ਅਤੇ ਪੁਰਾਣ ਹਰ ਰੋਜ਼ ਨੇਤਿ (ਨਾ ਇਤੀ) ਆਖਦੇ ਹਨ।

ਕ੍ਰੋੜਾਂ ਸਿੰਮ੍ਰਤੀਆਂ, ਪੁਰਾਣਾਂ ਅਤੇ ਸ਼ਾਸਤਰਾਂ (ਦੇ ਗਿਆਨ ਨਾਲ ਵੀ) ਉਹ ਕਿਸੇ ਦੇ ਚਿੱਤ ਵਿੱਚ ਨਹੀਂ ਆਉਂਦਾ ਹੈ।੮੬।

## ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

(ਉਹ) ਗੁਣਾਂ ਦਾ ਸਮੂਹ (ਮਹਾਨ ਗੁਣ-ਦਾਤਾ) ਖੁਲ੍ਹੇ ਦਿਲ ਵਾਲਾ (ਮਹਾਂ ਦਾਨੀ) ਹੈ। (ਉਸਦੀ) ਮਹਿਮਾ ਬੇਅੰਤ ਹੈ।(ਉਸ ਦਾ) ਸਿੰਘਾਸਣ ਨਾਸ਼ ਤੋਂ ਰਹਿਤ ਹੈ। (ਉਸਦੀ) ਉਸਤਤਿ ਅਖੰਡ ਹੈ।੮੭।

(ਉਹ) ਸੁਤੇ-ਗਿਆਨ ਪ੍ਰਕਾਸ਼ ਦਾ (ਪ੍ਰਤੀਕ ਹੈ)। (ਉਹ) ਦਿਨ ਰਾਤ (ਇਕ ਰਸ ਹੈ, ਅਤੇ) ਨਾਸ਼ ਤੋਂ ਰਹਿਤ ਹੈ। (ਉਹ) ਲੰਬੀਆਂ ਬਾਹਵਾਂ ਵਾਲਾ ਹੈ। (ਉਹ) ਸ਼ਾਹਾਂ ਦਾ ਸ਼ਾਹ ਹੈ।੮੮।

(ਉਹ) ਰਾਜਿਆਂ ਦਾ ਰਾਜਾ ਹੈ। (ਉਹ) ਸੂਰਜਾਂ ਦਾ ਸੂਰਜ (ਭਾਵ ਪ੍ਰਕਾਸ਼ ਰੂਪ) ਹੈ। (ਉਹ ਦੇਵਾਂ ਦਾ (ਮਹਾਨ) ਦੇਵ ਹੈ। (ਉਹ) ਵੱਡੀ ਉਪਮਾ ਵਾਲਾ ਹੈ।੮੯।

(ਉਹ) ਇੰਦ੍ਰਾਂ ਦਾ ਇੰਦਰ ਹੈ। (ਉਹ) ਉਚੇ ਤੋਂ ਉੱਚਾ ਹੈ। (ਉਹ) ਕੰਗਾਲਾਂ ਦਾ ਕੰਗਾਲ (ਭਾਵ ਨਿਰਧਨ ਰੂਪ) ਹੈ। (ਉਹ) ਕਾਲਾਂ ਦਾ (ਭੀ) ਕਾਲ (ਮਹਾਂ ਕਾਲ) ਹੈ।੯੦।

(ਉਹ) ਤੱਤਾਂ ਤੋਂ ਰਹਿਤ ਅੰਗਾਂ ਵਾਲਾ ਹੈ। (ਉਸ ਦਾ) ਜਲਾਲ ਨਾਸ਼ ਤੋਂ ਰਹਿਤ ਹੈ। (ਉਸ ਦੀ) ਗਤੀ ਮਿਣਤੀ ਬੇਅੰਤ ਹੈ। (ਉਹ) ਗੁਣਾਂ ਦਾ ਸਮੂਹ ਅਤੇ ਖੁਲ੍ਹੇ ਦਿਲ ਵਾਲਾ ਹੈ।੯੧।

ਮੁਨਿ ਗਨਿ ਪ੍ਰਨਾਮ॥ ਨਿਰਭੈ ਨਿਕਾਮ॥
ਅਤਿ ਦੁਤਿ ਪ੍ਰਚੰਡ॥ ਮਿਤਿ ਗਤਿ ਅਖੰਡ॥੯੨॥
ਆਲਿਸਜ ਕਰਮ॥ ਆਦ੍ਰਿਸਜ ਧਰਮ॥
ਸਰਬਾ ਭਰਣਾਢਯ॥ ਅਨਡੰਡ ਬਾਢਯ॥੯੩॥

## ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

ਗੁਬਿੰਦੇ ॥ ਮੁਕੰਦੇ ॥
ਉਦਾਰੇ ॥ ਅਪਾਰੇ ॥੯੪॥
ਹਰੀਅੰ ॥ ਕਰੀਅੰ ॥
ਨ੍ਰਿਨਾਮੇ ॥ ਅਕਾਮੇ ॥੯੫॥

## ਭੁਜੰਗ ਪ੍ਰਯਾਤ ਛੰਦ ॥

ਚਤ੍ਰ ਚਕ੍ਰ ਕਰਤਾ॥ ਚਤ੍ਰ ਚਕ੍ਰ ਹਰਤਾ॥
ਚਤ੍ਰ ਚਕ੍ਰ ਦਾਨੇ॥ ਚਤ੍ਰ ਚਕ੍ਰ ਜਾਨੇ॥੯੬॥
ਚਤ੍ਰ ਚਕ੍ਰ ਵਰਤੀ ॥ਚਤ੍ਰ ਚਕ੍ਰ ਭਰਤੀ॥
ਚਤ੍ਰ ਚਕ੍ਰ ਪਾਲੇ॥ ਚਤ੍ਰ ਚਕ੍ਰ ਕਾਲੇ॥੯੭॥
ਚਤ੍ਰ ਚਕ੍ਰ ਪਾਸੇ॥ ਚਤ੍ਰ ਚਕ੍ਰ ਵਾਸੇ॥
ਚਤ੍ਰ ਚਕ੍ਰ ਮਾਨਯੈ॥ ਚਤ੍ਰ ਚਕ੍ਰ ਦਾਨਯੈ॥੯੮॥

---

**ਬਿੰਦੀ ਸਹਿਤ :** ਜਾਨਹੀਂ, ਸ਼ਾਹਾਨ ਸ਼ਾਹੁ।

(ਉਸ ਨੂੰ) ਮੁਨੀ, ਸੇਵਕ ਨਮਸਕਾਰ ਕਰਦੇ ਹਨ। (ਉਹ) ਡਰ ਅਤੇ ਕਾਮਨਾ ਤੋਂ ਰਹਿਤ ਹੈ। (ਉਸਦਾ) ਪ੍ਰਤਾਪ ਬਹੁਤ ਤੇਜ ਹੈ। (ਉਸਦੀ) ਗਤੀ ਅਤੇ ਮਿਣਤੀ ਅਟੁੱਟ ਹੈ।੯੨।

(ਉਹ) ਲੇਸ ਤੋਂ ਰਹਿਤ ਕਰਮਾਂ ਵਾਲਾ ਹੈ। (ਉਸਦਾ) ਧਰਮ ਆਦਰਸ਼ਕ ਹੈ। (ਉਹ) ਸਭ ਦੇ ਪੇਟ ਭਰਨ ਵਾਲਾ ਹੈ। (ਉਹ) ਨਿਰਸੰਦੇਹ ਡੰਡ ਤੋਂ ਰਹਿਤ ਹੈ।੯੩।

## ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

(ਉਹ) ਪ੍ਰਿਥਵੀ ਦਾ ਪਾਲਕ ਹੈ। ਮੁਕਤੀ ਦਾ ਦਾਤਾ ਹੈ।

ਖੁਲ੍ਹੇ ਦਿਲ ਵਾਲਾ ਹੈ। ਪਾਰ ਤੋਂ ਰਹਿਤ ਹੈ।੯੪।

(ਉਹ) ਨਾਸ਼ ਕਰਨ ਵਾਲਾ ਹੈਂ। (ਪੈਦਾ) ਕਰਨ ਵਾਲਾ ਹੈ।

ਨਾਮ ਤੋਂ ਰਹਿਤ ਹੈ। ਕਾਮਨਾ ਤੋਂ ਰਹਿਤ ਹੈ।੯੫।

## ਭੁਜੰਗ ਪ੍ਰਯਾਤ ਛੰਦ ॥

ਚਾਰ ਦਿਸ਼ਾਂ (ਭਾਵ ਸੰਸਾਰ ਨੂੰ) ਰਚਣ ਵਾਲਾ ਹੈ। ਸਭ ਸੰਸਾਰ ਨੂੰ ਨਾਸ਼ ਕਰਨ ਵਾਲਾ ਹੈ। ਸਭ ਸੰਸਾਰ ਨੂੰ ਦਾਨ ਦੇਣ ਵਾਲਾ ਹੈ। ਸਭ ਸੰਸਾਰ ਨੂੰ ਜਾਣਨ ਵਾਲਾ ਹੈ।੯੬।
ਸਭ ਸੰਸਾਰ ਵਿੱਚ ਵਰਤਣ ਵਾਲਾ ਹੈ। ਸਭ ਸੰਸਾਰ ਦਾ (ਪੇਟ) ਭਰਨ ਵਾਲਾ ਹੈ। ਚਾਰੇ ਚਕ (ਭਾਵ ਸਭ ਸੰਸਾਰ ਨੂੰ) ਪਾਲਣ ਵਾਲਾ ਹੈ। ਚਾਰੇ ਚਕ (ਭਾਵ ਸੰਸਾਰ ਨੂੰ ਮਾਰਨ ਵਾਲਾ ਹੈ।੯੭।
ਚੌਹਾਂ ਪਾਸੇ ਪਸਰਿਆ ਹੋਇਆ ਹੈ। ਚੌਹਾਂ ਦਿਸ਼ਾਂ ਵਿੱਚ ਵਸਣ ਵਾਲਾ ਹੈ। ਚਾਰ ਚੱਕਾਂ ਵਿੱਚ ਮੰਨੇ ਜਾਣ ਵਾਲਾ ਹੈ। ਚਾਰ ਚੱਕਾਂ ਨੂੰ ਦਾਨ ਦੇਣ ਵਾਲਾ ਹੈ।੯੮।

# ਚਾਚਰੀ ਛੰਦ

ਨ ਸੱਤ੍ਰੈ ॥ ਨ ਮਿੱਤ੍ਰੈ ॥
ਨ ਭਰਮੰ ॥ ਨ ਭਿੱਤ੍ਰੈ ॥੯੯॥
ਨ ਕਰਮੰ ॥ ਨ ਕਾਏ ॥
ਅਜਨਮੰ ॥ ਅਜਾਏ ॥੧੦੦॥
ਨ ਚਿਤ੍ਰੈ ॥ ਨ ਮਿਤ੍ਰੈ ॥
ਪਰੇ ਹੈ ॥ ਪਵਿਤ੍ਰੈ ॥੧੦੧॥
ਪ੍ਰਿਥੀਸੈ ॥ ਅਦੀਸੈ ॥
ਅਦ੍ਰਿਸੈ ॥ ਅਕ੍ਰਿਸੈ ॥੧੦੨॥

ਭਗਵਤੀ ਛੰਦ॥ ਤ੍ਵ ਪ੍ਰਸਾਦਿ॥ ਕਥਤੇ

ਕਿ ਆਛਿੱਜ ਦੇਸੈ॥ ਕਿ ਆਭਿਜ ਭੇਸੈ॥
ਕਿ ਆਗੰਜ ਕਰਮੈ॥ ਕਿ ਆਭੰਜ ਭਰਮੈ॥੧੦੩॥
ਕਿ ਆਭਿਜ ਲੋਕੈ॥ ਕਿ ਆਦਿਤ ਸੋਕੈ॥
ਕਿ ਅਵਧੂਤ ਬਰਨੈ ॥
ਕਿ ਬਿਭੂਤ ਕਰਨੈ ॥੧੦੪॥
ਕਿ ਰਾਜੰ ਪ੍ਰਭਾ ਹੈਂ॥
ਕਿ ਧਰਮੰ ਧੁਜਾ ਹੈਂ॥

## ਚਾਚਰੀ ਛੰਦ

ਨਾ (ਉਸ ਦਾ ਕੋਈ) ਵੈਰੀ ਹੈ, ਨਾ ਮਿੱਤਰ ਹੈ।

ਨਾ (ਉਹ) ਭਰਮੀ ਹੈ ਨਾ ਡਰਾਕਲ ਹੈ।੯੯।

ਨਾ (ਉਸ ਦਾ ਕੋਈ) ਕੰਮ ਹੈ, ਨਾ ਕਾਇਆ ਹੈ। (ਉਹ) ਜਨਮ ਅਤੇ ਜਗ੍ਹਾ ਤੋਂ ਰਹਿਤ ਹੈ।੧੦੦।

ਨਾ (ਉਸ ਦਾ ਕੋਈ) ਚਿਤ੍ਰ (ਫੋਟੋ) ਹੈ, ਨਾ ਉਸ ਦਾ (ਕੋਈ) ਮਿੱਤਰ ਹੈ। (ਉਹ) ਪਰੇ (ਦੂਰ) ਹੈ, (ਅਤੇ) ਪਵਿੱਤਰ ਹੈ।੧੦੧।

(ਉਹ) ਧਰਤੀ ਦਾ ਈਸ਼੍ਵਰ (ਮਾਲਕ) ਹੈ। ਆਦਿ ਈਸ਼ਵਰ (ਮਾਲਕ) ਹੈ। ਦਿੱਸਣ ਤੋਂ ਰਹਿਤ ਹੈ, ਪਰੀਪੂਰਣ ਹੈ।੧੦੨।

## ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥ ਕਥਤੇ

(ਉਸ ਪ੍ਰਭੂ ਨੂੰ ਕਿਵੇਂ ਬਿਆਨੀਏ, ਜਿਸ ਦਾ) ਦੇਸ਼ ਛਿੱਜਣ ਤੋਂ ਰਹਿਤ ਹੈ, (ਜਿਸ ਦਾ) ਭੇਸ ਭਿੱਜਣ ਤੋਂ ਰਹਿਤ ਹੈ। (ਉਹ ਪ੍ਰਭੂ) ਨਾਸ਼ ਤੋਂ ਰਹਿਤ ਕਰਮਾਂ ਵਾਲਾ ਹੈ, (ਉਹ) ਭਰਮਾਂ ਨੂੰ ਤੋੜਨ ਵਾਲਾ ਹੈ।੧੦੩।

(ਉਹ ਪ੍ਰਭੂ) ਲੋਕਾਂ ਵਿਚ ਭਿਜਣ (ਪਸੀਜਣ) ਤੋਂ ਰਹਿਤ ਹੈ, ਕਿ (ਉਹ) ਸੂਰਜ ਨੂੰ ਵੀ ਸੁਕਾਉਣ ਵਾਲਾ (ਤੇਜਵੰਤ) ਹੈ। ਕਿ ਉਹ ਸ਼ੁੱਧ ਸਰੂਪ ਵਾਲਾ ਹੈ। ਕਿ (ਉਹ ਪ੍ਰਭੂ) ਸੰਪਦਾ ਸਿਰਜਣ ਵਾਲਾ ਹੈ ।੧੦੪।

(ਹੇ ਪ੍ਰਭੂ ! ਤੂੰ) ਰਾਜ ਭਾਗ ਦੀ ਪ੍ਰਭਤਾ ਵਾਲਾ ਹੈ। ਕਿ (ਤੂੰ) ਧਰਮ ਰੂਪ ਝੰਡਾ ਹੈਂ ।

ਕਿ ਆਸੋਕ ਬਰਨੈ॥
ਕਿ ਸਰਬਾ ਅਭਰਨੈ॥੧੦੫॥
ਕਿ ਜਗਤੰ ਕ੍ਰਿਤੀ ਹੈਂ ॥
ਕਿ ਛਤ੍ਰੰ ਛਤ੍ਰੀ ਹੈਂ ॥
ਕਿ ਬ੍ਰਹਮੰ ਸਰੂਪੈ ॥
ਕਿ ਅਨਭਉ ਅਨੂਪੈ ॥੧੦੬॥
ਕਿ ਆਦਿ ਅਦੇਵ ਹੈਂ ॥
ਕਿ ਆਪਿ ਅਭੇਵ ਹੈਂ ॥
ਕਿ ਚਿਤ੍ਰੰ ਬਿਹੀਨੈ ॥
ਕਿ ਏਕੈ ਅਧੀਨੈ ॥੧੦੭॥
ਕਿ ਰੋਜ਼ੀ ਰਜ਼ਾਕੈ ॥
ਰਹੀਮੈ ਰਿਹਾਕੈ ॥
ਕਿ ਪਾਕ ਬਿਐਬ ਹੈਂ ॥
ਕਿ ਗ਼ੈਬੁਲ ਗ਼ੈਬ ਹੈਂ ॥੧੦੮॥
ਕਿ ਅਫ਼ਵੁਲ ਗੁਨਾਹ ਹੈਂ ॥
ਕਿ ਸ਼ਾਹਾਨ ਸ਼ਾਹ ਹੈਂ ॥

ਬਿੰਦੀ ਸਹਿਤ : ਆਸ਼ੋਕ।

ਕਿ (ਤੂੰ) ਸ਼ੋਕ (ਚਿੰਤਾ) ਤੋਂ ਰਹਿਤ ਸਰੂਪ ਵਾਲਾ ਹੈਂ। ਕਿ (ਤੂੰ) ਸਭ ਦਾ ਗਹਿਣਾ (ਭਾਵ ਸ਼ਿੰਗਾਰ ਰੂਪ) ਹੈ।੧੦੫।

ਕਿ (ਤੂੰ) ਸੰਸਾਰ ਨੂੰ ਪੈਦਾ ਕਰਨ ਵਾਲਾ ਹੈਂ। ਕਿ (ਤੂੰ) ਸੂਰਬੀਰਾਂ ਦਾ ਸੂਰਬੀਰ ਹੈਂ।

ਕਿ (ਤੂੰ) ਬ੍ਰਹਮ ਸਰੂਪ ਹੈਂ। ਕਿ (ਤੂੰ) ਸੁੱਤੇ ਗਿਆਨ (ਅਤੇ ਉਪਮਾ ਤੋਂ ਪਰੇ ਹੈਂ।੧੦੬।

ਕਿ (ਤੂੰ) ਮੁੱਢ ਤੋਂ ਹੀ ਦੇਵੀ ਦੇਵਤਿਆਂ ਤੋਂ ਰਹਿਤ ਹੈਂ। ਕਿ (ਤੂੰ) ਆਪ ਭੇਦ ਤੋਂ ਰਹਿਤ ਹੈਂ।

ਕਿ (ਤੂੰ) ਫੋਟੋ (ਤਸਵੀਰ) ਤੋਂ ਬਿਨਾਂ (ਭਾਵ ਅਮੂਰਤਿ) ਹੈਂ। ਕਿ (ਤੂੰ) ਇਕ (ਆਪਣੇ ਹੀ) ਅਧੀਨ ਹੈਂ।੧੦੭।

ਕਿ (ਤੂੰ) ਰੋਜ਼ੀ (ਦੇਣ ਵਾਲਾ) ਰਾਜ਼ਕ ਹੈਂ। ਕਿ (ਤੂੰ) ਰਹਿਮ ਦਿਲ ਅਤੇ ਰਿਹਾਈ ਦੇਣ ਵਾਲਾ ਹੈਂ।

ਕਿ (ਤੂੰ) ਗੁਨਾਹਾਂ ਤੋਂ ਰਹਿਤ (ਅਤੇ) ਪਵਿੱਤਰ ਹੈਂ। ਕਿ (ਤੂੰ) ਗੁਪਤ ਤੋਂ ਗੁਪਤ ਹੈਂ ।੧੦੮।

ਕਿ (ਤੂੰ) ਪਾਪਾਂ ਨੂੰ ਬਖ਼ਸ਼ਣ ਵਾਲਾ ਹੈਂ। ਕਿ (ਤੂੰ) ਪਾਤਿਸ਼ਾਹਾਂ ਦਾ ਪਾਤਸ਼ਾਹ ਹੈਂ।

ਕਿ ਕਾਰਨ ਕੁਨਿੰਦ ਹੈਂ ॥
ਕਿ ਰੋਜ਼ੀ ਦਿਹੰਦ ਹੈਂ ॥੧੦੯॥
ਕਿ ਰਾਜਕ ਰਹੀਮ ਹੈਂ ॥
ਕਿ ਕਰਮੰ ਕਰੀਮ ਹੈਂ ॥
ਕਿ ਸਰਬੰ ਕਲੀ ਹੈਂ ॥
ਕਿ ਸਰਬੰ ਦਲੀ ਹੈਂ ॥੧੧੦॥
ਕਿ ਸਰਬਤ੍ਰ ਮਾਨਿਯੈ ॥
ਕਿ ਸਰਬਤ੍ਰ ਦਾਨਿਯੈ ॥
ਕਿ ਸਰਬਤ੍ਰ ਗਉਨੈ ॥
ਕਿ ਸਰਬਤ੍ਰ ਭਉਨੈ ॥੧੧੧॥
ਕਿ ਸਰਬਤ੍ਰ ਦੇਸੈ ॥
ਕਿ ਸਰਬਤ੍ਰ ਭੇਸੈ ॥
ਕਿ ਸਰਬਤ੍ਰ ਰਾਜੈ ॥
ਕਿ ਸਰਬਤ੍ਰ ਸਾਜੈ ॥੧੧੨॥
ਕਿ ਸਰਬਤ੍ਰ ਦੀਨੈ ॥
ਕਿ ਸਰਬਤ੍ਰ ਲੀਨੈ ॥

ਕਿ (ਤੂੰ) ਕਾਰਨਾਂ ਦੇ ਕਰਨ ਵਾਲਾ ਹੈਂ। ਕਿ (ਤੂੰ) ਰੋਜ਼ੀ ਦੇਣ ਵਾਲਾ ਹੈਂ।੧੦੯।

ਕਿ (ਤੂੰ) ਰੋਜ਼ੀ-ਦਾਤਾ ਅਤੇ ਦਿਆਲੂ ਹੈਂ। ਕਿ (ਤੂੰ) ਬਖ਼ਸ਼ਿਸ਼ ਕਰਨ ਵਾਲਾ ਕਿਰਪਾਲੂ ਹੈਂ।

ਕਿ (ਤੂੰ) ਸਭ ਨੂੰ ਸ਼ਕਤੀ ਦੇਣ ਵਾਲਾ ਹੈਂ। ਕਿ (ਤੂੰ) ਸਭ ਨੂੰ ਦਲਣ (ਨਾਸ਼ ਕਰਨ) ਵਾਲਾ ਹੈਂ।੧੧੦।

ਕਿ (ਤੂੰ) ਸਭ ਵਿੱਚ ਮਾਨਨੀਕ ਹੈਂ। ਕਿ (ਤੂੰ) ਸਭ ਨੂੰ ਦਾਨ ਦੇਣ ਵਾਲਾ ਹੈਂ।

ਕਿ (ਤੂੰ) ਸਭ ਜੱਗ ਵਿੱਚ (ਹਰ ਥਾਂ) ਪਹੁੰਚਣ ਵਾਲਾ ਹੈਂ। ਕਿ ਸਭ ਥਾਂ (ਤੇਰੇ) ਘਰ ਹਨ।੧੧੧।

ਕਿ ਸਾਰੇ (ਤੇਰੇ) ਦੇਸ਼ ਹਨ। ਕਿ ਸਾਰੇ (ਜੀਵ ਤੇਰੇ) ਭੇਸ ਹਨ।

ਕਿ ਤੂੰ ਸਾਰਿਆਂ ਉੱਤੇ ਰਾਜ ਕਰ ਰਿਹਾ ਹੈਂ,

ਕਿ (ਤੂੰ) ਸਭ ਨੂੰ ਸਾਜਣ ਵਾਲਾ ਹੈਂ ।੧੧੨।

ਕਿ ਤੂੰ ਸਭ ਨੂੰ (ਦਾਤਾਂ) ਦੇ ਰਿਹਾ ਹੈਂ,

ਕਿ (ਤੂੰ) ਸਭ ਪਾਸੋਂ (ਦਾਤਾਂ ਲੈ ਭਾਵ) ਖੋਹ ਰਿਹਾ ਹੈਂ।

ਕਿ ਸਰਬਤ੍ਰ ਜਾਹੋ ॥
ਕਿ ਸਰਬਤ੍ਰ ਭਾਹੋ ॥੧੧੩॥

ਕਿ ਸਰਬਤ੍ਰ ਦੇਸੈ ॥
ਕਿ ਸਰਬਤ੍ਰ ਭੇਸੈ ॥
ਕਿ ਸਰਬਤ੍ਰ ਕਾਲੈ ॥
ਕਿ ਸਰਬਤ੍ਰ ਪਾਲੈ ॥੧੧੪॥
ਕਿ ਸਰਬਤ੍ਰ ਹੰਤਾ ॥
ਕਿ ਸਰਬਤ੍ਰ ਗੰਤਾ ॥
ਕਿ ਸਰਬਤ੍ਰ ਭੇਖੀ ॥
ਕਿ ਸਰਬਤ੍ਰ ਪੇਖੀ ॥੧੧੫॥
ਕਿ ਸਰਬਤ੍ਰ ਕਾਜੈ ॥
ਕਿ ਸਰਬਤ੍ਰ ਰਾਜੈ ॥
ਕਿ ਸਰਬਤ੍ਰ ਸੋਖੈ ॥
ਕਿ ਸਰਬਤ੍ਰ ਪੋਖੈ ॥੧੧੬॥
ਕਿ ਸਰਬਤ੍ਰ ਤ੍ਰਾਣੈ ॥
ਕਿ ਸਰਬਤ੍ਰ ਪ੍ਰਾਣੈ ॥

ਕਿ ਸਭ ਥਾਂ ਤੇ (ਤੇਰਾ) ਜਲਾਲ ਹੈ,

ਕਿ ਸਭ ਥਾਂ ਤੇ (ਤੇਰਾ) ਪ੍ਰਕਾਸ਼ ਹੈ।੧੧੩।

ਕਿ ਸਾਰੇ (ਤੇਰੇ) ਦੇਸ਼ ਹਨ,

ਕਿ ਸਾਰੇ (ਤੇਰੇ ਹੀ) ਵੇਸ ਹਨ।

ਕਿ (ਤੂੰ) ਸਭ ਨੂੰ ਮਾਰਨ ਵਾਲਾ ਹੈਂ,

ਕਿ (ਤੂੰ) ਸਭ ਨੂੰ ਪਾਲਣ ਵਾਲਾ ਹੈਂ।੧੧੪।

ਕਿ ਸਭ ਦਾ ਨਾਸ਼ ਕਰਨ ਵਾਲਾ ਹੈਂ,

ਕਿ ਸਭ ਥਾਂ ਤੇ ਪਹੁੰਚਣ ਵਾਲਾ ਹੈਂ।

ਕਿ (ਤੂੰ) ਸਭ ਭੇਖਾਂ ਵਿੱਚ ਹੈਂ,

ਕਿ (ਤੂੰ) ਸਭ (ਥਾਵਾਂ ਤੇ) ਵੇਖਣ ਵਾਲਾ ਹੈਂ।੧੧੫।

ਕਿ (ਤੂੰ) ਸਭ ਕੰਮਾਂ ਵਿੱਚ (ਆਪ) ਹੈਂ,

ਕਿ (ਤੂੰ) ਸਭ ਥਾਵਾਂ ਦਾ ਰਾਜਾ ਹੈਂ।

ਕਿ (ਤੂੰ) ਸਭ ਨੂੰ ਸੁਕਾਉਣ (ਮਾਰਨ) ਵਾਲਾ ਹੈਂ,

ਕਿ (ਤੂੰ) ਸਭ ਨੂੰ ਪਾਲਣ ਵਾਲਾ ਹੈਂ।੧੧੬।

ਕਿ (ਤੂੰ) ਸਭ ਨੂੰ ਬੱਲ ਦੇਣ ਵਾਲਾ ਹੈਂ,

ਕਿ (ਤੂੰ) ਸਭ ਦਾ ਜੀਵਨ ਰੂਪ ਹੈਂ।

ਸਰਬਤ੍ਰ ਦੇਸੈ ॥
ਕਿ ਸਰਬਤ੍ਰ ਭੇਸੈ ॥੧੧੭॥
ਕਿ ਸਰਬਤ੍ਰ ਮਾਨਿਯੈ ॥
ਸਦੈਵੰ ਪ੍ਰਧਾਨਿਯੈ ॥
ਕਿ ਸਰਬਤ੍ਰ ਜਾਪਿਯੈ ॥
ਕਿ ਸਰਬਤ੍ਰ ਥਾਪਿਯੈ ॥੧੧੮॥

ਕਿ ਸਰਬਤ੍ਰ ਭਾਨੈ ॥
ਕਿ ਸਰਬਤ੍ਰ ਮਾਨੈ ॥
ਕਿ ਸਰਬਤ੍ਰ ਇੰਦ੍ਰੈ ॥
ਕਿ ਸਰਬਤ੍ਰ ਚੰਦ੍ਰੈ ॥੧੧੯॥

ਕਿ ਸਰਬੰ ਕਲੀਮੈ ॥
ਕਿ ਪਰਮੰ ਫ਼ਹੀਮੈ ॥
ਕਿ ਆਕਲ ਅਲਾਮੈ ॥
ਕਿ ਸਾਹਿਬ ਕਲਾਮੈ ॥੧੨੦॥
ਕਿ ਹੁਸਨੁਲ ਵਜੂ ਹੈਂ ॥
ਤਮਾਮੁਲ ਰੁਜੂ ਹੈਂ ॥

ਕਿ (ਤੂੰ) ਸਾਰਿਆਂ ਦੇਸ਼ਾਂ ਵਿੱਚ (ਵਿਆਪਕ) ਹੈਂ,

ਕਿ (ਤੂੰ) ਸਾਰਿਆਂ ਭੇਸਾਂ ਵਿੱਚ ਹੈਂ।੧੧੭।

ਕਿ (ਤੂੰ) ਸਭ ਦਾ ਮਾਨਨੀਕ ਹੈਂ,

ਕਿ (ਤੂੰ) ਸਦੀਵ ਕਾਲ ਪ੍ਰਧਾਨਤਾ ਕਰਨ ਵਾਲਾ ਹੈਂ।

ਕਿ (ਤੂੰ) ਸਭ ਥਾਂ ਤੇ ਜਪਿਆ ਜਾਂਦਾ ਹੈਂ,

ਕਿ (ਤੂੰ) ਸਭ ਥਾਵਾਂ (ਤੇ) ਸਥਾਪਿਤ ਹੈਂ।੧੧੮।

ਕਿ (ਤੂੰ) ਸਭ ਥਾਵਾਂ ਤੇ ਪ੍ਰਕਾਸ਼ਵਾਨ ਹੈਂ,

ਕਿ (ਤੂੰ) ਸਭ ਥਾਵਾਂ ਤੇ ਮਾਨਯੋਗ ਹੈਂ।

ਕਿ (ਤੂੰ) ਸਭ ਦਾ ਰਾਜਾ (ਮਾਲਕ) ਹੈਂ,

ਕਿ (ਤੂੰ) ਸਭ ਨੂੰ ਚਾਨਣ ਦੇਣ ਵਾਲਾ ਹੈਂ।੧੧੯।

ਕਿ (ਤੂੰ) ਸਭ ਬੋਲੀਆਂ ਵਿੱਚ ਬੋਲਣ ਵਾਲਾ ਹੈਂ,

ਕਿ (ਤੂੰ) ਵੱਡੀ ਸਮਝ ਵਾਲਾ ਹੈਂ।

ਕਿ (ਤੂੰ) ਵੱਡੀ ਅਕਲ ਅਤੇ ਇਲਮ ਵਾਲਾ ਹੈਂ, ਕਿ (ਤੂੰ) ਬਾਣੀ (ਬੋਲੀ) ਦਾ ਮਾਲਕ ਹੈਂ।੧੨੦।

ਕਿ (ਤੂੰ) ਸੁੰਦਰਤਾ ਦਾ ਵਜੂਦ ਹੈਂ, (ਤੂੰ) ਸਭ ਨੂੰ ਧਿਆ (ਵਿੱਚ ਰਖਦਾ) ਹੈਂ।

ਹਮੇਸੁਲ ਸਲਾਮੈ ॥
ਸਲੀਖ਼ਤ ਮੁਦਾਮੈ ॥੧੨੧॥

ਗਨੀਮੁਲ ਸ਼ਿਕਸਤੈ ॥
.ਗਰੀਬੁਲ ਪਰਸਤੈ ॥
ਬਿਲੰਦੁਲ ਮਕਾਨੈ ॥
ਜ਼ਿਮੀਨੁਲ ਜ਼ਮਾਨੈ ॥੧੨੨॥

ਤਮੀਜ਼ੁਲ ਤਮਾਮੈ ॥
ਰੁਜੂਅਲ ਨਿਧਾਨੈ ॥
ਹਰੀਫ਼ੁਲ ਅਜ਼ੀਮੈ ॥
ਰਜ਼ਾਇਕ ਯਕੀਨੈ ॥੧੨੩॥

ਅਨੇਕੁਲ ਤਰੰਗ ਹੈਂ ॥
ਅਭੇਦ ਹੈਂ ਅਭੰਗ ਹੈਂ ॥
ਅਜ਼ੀਜ਼ੁਲ ਨਿਵਾਜ ਹੈਂ ॥
.ਗਨੀਮੁਲ ਖ਼ਿਰਾਜ ਹੈਂ ॥੧੨੪॥
ਨਿਰੁੱਕਤ ਸਰੂਪ ਹੈਂ ॥
ਤ੍ਰਿਮੁਕਤਿ ਬਿਭੂਤ ਹੈਂ ॥

(ਤੂੰ) ਹਮੇਸ਼ਾਂ ਸਲਾਮਤ ਹੈਂ, (ਤੇਰੀ) ਰਚਨਾ ਪੱਕੀ (ਸੱਚੀ) ਹੈ।੧੨੧।

(ਤੂੰ) ਧਰਮ ਦੇ ਦੋਖੀਆਂ ਨੂੰ ਹਾਰ ਦੇਣ ਵਾਲਾ ਹੈਂ, (ਤੂੰ) ਗਰੀਬਾਂ ਦਾ ਪਰੱਸਤੀ (ਰੱਖਿਆ) ਕਰਨ ਵਾਲਾ ਹੈਂ।

(ਤੇਰਾ) ਸਥਾਨ ਬਹੁਤ ਉੱਚਾ ਹੈ, (ਤੂੰ) ਧਰਤੀ ਅਤੇ ਅਸਮਾਨ (ਸਭ ਥਾਂ ਪਰੀਪੂਰਨ) ਹੈਂ।੧੨੨।

(ਤੂੰ) ਸਭ ਦੀ ਪਹਿਚਾਨ ਰਖਣ ਵਾਲਾ ਹੈਂ, (ਤੂੰ) ਧਿਆਨ ਦਾ ਖ਼ਜ਼ਾਨਾ ਹੈਂ।

(ਤੂੰ) ਧਰਮ ਦੇ ਦੋਖੀਆਂ ਦਾ ਵੱਡਾ ਵੈਰੀ ਹੈਂ, (ਤੂੰ) ਨਿਸਚੇ ਕਰਕੇ (ਤੂੰ) ਰਿਜ਼ਕ ਅਤੇ ਰੋਜ਼ੀ ਦੇਣ ਵਾਲਾ ਹੈਂ।੧੨੩।

(ਤੂੰ) ਬੇਅੰਤ ਲਹਿਰਾਂ ਵਾਲਾ ਹੈਂ, (ਤੂੰ) ਭੇਦ ਤੋਂ ਰਹਿਤ ਹੈਂ, (ਤੂੰ) ਟੁੱਟਣ ਤੋਂ ਰਹਿਤ ਹੈਂ।

(ਤੂੰ) ਪਿਆਰਿਆਂ ਨੂੰ ਨਿਵਾਜਣ ਵਾਲਾ ਹੈਂ, (ਤੂੰ) ਵੈਰੀਆਂ ਤੋਂ ਮਸੂਲ (ਚੁੰਗੀ) ਲੈਣ ਵਾਲਾ ਹੈਂ।੧੨੪।

(ਤੂੰ) ਕਥਨ ਤੋਂ ਰਹਿਤ ਸਰੂਪ ਵਾਲਾ ਹੈਂ, (ਤੂੰ) ਤਿੰਨ ਗੁਣਾਂ ਤੋਂ ਰਹਿਤ (ਅਤੇ) ਐਸ਼ਵਰਜ ਵਾਲਾ ਹੈਂ।

ਪ੍ਰਭੁਗਤਿ ਪ੍ਰਭਾ ਹੈਂ ॥
ਸੁਜੁਗਤਿ ਸੁਧਾ ਹੈਂ ॥੧੨੫॥
ਸਦੈਵੰ ਸਰੂਪ ਹੈਂ ॥
ਅਭੇਦੀ ਅਨੂਪ ਹੈਂ ॥
ਸਮਸਤੋ ਪਰਾਜਿ ਹੈਂ ॥
ਸਦਾ ਸਰਬ ਸਾਜ ਹੈਂ ॥੧੨੬॥

ਸਮਸਤੁਲ ਸਲਾਮ ਹੈਂ ॥
ਸਦੈਵੁਲ ਅਕਾਮ ਹੈਂ ॥
ਨ੍ਰਿਬਾਧ ਸਰੂਪ ਹੈਂ ॥
ਅਗਾਧਿ ਅਨੂਪ ਹੈਂ ॥੧੨੭॥

ਓਅੰ ਆਦਿ ਰੂਪੇ ॥
ਅਨਾਦਿ ਸਰੂਪੈ ॥
ਅਨੰਗੀ ਅਨਾਮੇ ॥
ਤ੍ਰਿਭੰਗੀ ਤ੍ਰਿਕਾਮੇ ॥੧੨੮॥

ਤ੍ਰਿਬਰਗੰ ਤ੍ਰਿਬਾਧੇ ॥
ਅਗੰਜੇ ਅਗਾਧੇ ॥

(ਤੂੰ) ਆਪਣੀ ਪ੍ਰਭਤਾ (ਸੋਭਾ) ਨੂੰ ਚੰਗੀ ਤਰ੍ਹਾਂ ਭੋਗਦਾ ਹੈਂ, (ਤੂੰ ਚੰਗੀ ਤਰ੍ਹਾਂ) ਜੁੜਿਆ ਹੋਇਆ ਅਤੇ ਸ਼ੁਧ ਸਰੂਪ ਹੈਂ।

(ਤੂੰ) ਸਦੀਵੀ (ਸਤਿ) ਸਰੂਪ ਵਾਲਾ ਹੈਂ,

(ਤੂੰ) ਭੇਦ ਤੋਂ ਰਹਿਤ ਅਤੇ ਉਪਮਾ ਤੋਂ ਪਰੇ ਹੈਂ।

(ਤੂੰ) ਸਭ ਨੂੰ ਪਛਾੜਨ ਵਾਲਾ ਹੈਂ,

(ਤੂੰ) ਸਦਾ ਸਾਰਿਆਂ ਨੂੰ ਸਾਜਣ-ਸ਼ਿੰਗਾਰਨ ਵਾਲਾ ਹੈਂ।੧੨੬।

(ਤੂੰ) ਸਭਨਾਂ ਦੇ ਸਲਾਮ ਯੋਗਯ ਹੈਂ,

(ਤੂੰ) ਸਦਾ ਹੀ ਕਾਮਨਾ ਤੋਂ ਰਹਿਤ ਹੈਂ।

(ਤੂੰ) ਬੰਧਨ ਤੋਂ ਰਹਿਤ ਸਰੂਪ ਵਾਲਾ ਹੈਂ, (ਤੂੰ) ਅਥਾਹ (ਅਤਿ ਡੂੰਘਾ ਅਤੇ), ਉਪਮਾ ਤੋਂ ਪਰੇ ਹੈਂ।੧੨੭।

(ਤੇਰਾ) ਆਦਿ ਰੂਪ 'ਏਕ-ਓਅੰਕਾਰ' (ਇਕ ਰਸ ਵਾਲਾ) ਹੈ, (ਤੂੰ) ਆਦਿ ਤੋਂ ਸਰੂਪ ਰਹਿਤ ਵਾਲਾ ਹੈ।

(ਤੂੰ) ਅੰਗਾਂ ਤੋਂ ਰਹਿਤ, ਨਾਮ ਤੋਂ ਰਹਿਤ ਹੈਂ, (ਤੂੰ) ਤਿੰਨਾਂ ਲੋਕਾਂ ਨੂੰ ਨਾਸ਼ ਕਰਨ ਵਾਲਾ, ਤਿੰਨ ਲੋਕਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ।੧੨੮।

(ਤੂੰ) ਤਿੰਨਾਂ ਲੋਕਾਂ ਨੂੰ (ਹੁਕਮ ਵਿੱਚ) ਬੰਨ੍ਹ ਕੇ ਰਖਣ ਵਾਲਾ ਹੈਂ, (ਤੂੰ) ਨਾਸ਼ ਤੋਂ ਰਹਿਤ ਹੈਂ ਅਤੇ ਅਥਾਹ ਹੈਂ।

ਸੁਭੰ ਸਰਬ ਭਾਗੇ ॥
ਸੁ ਸਰਬਾ ਅਨੁਰਾਗੇ ॥੧੨੯॥
ਤ੍ਰਿਭੁਗਤਿ ਸਰੂਪ ਹੈਂ ॥
ਅਛਿੱਜ ਹੈਂ ਅਛੂਤ ਹੈਂ ॥
ਕਿ ਨਰਕੰ ਪ੍ਰਣਾਸ ਹੈਂ ॥
ਪ੍ਰਿਥੀਉਲ ਪ੍ਰਵਾਸ ਹੈਂ ॥੧੩੦॥
ਨਿਰੁਕਤ ਪ੍ਰਭਾ ਹੈਂ ॥
ਸਦੈਵੰ ਸਦਾ ਹੈਂ॥
ਬਿਭੁਗਤਿ ਸਰੂਪ ਹੈਂ ॥
ਪ੍ਰਜੁਗਤਿ ਅਨੂਪ ਹੈਂ ॥੧੩੧॥
ਨਿਰੁਕਤ ਸਦਾ ਹੈਂ॥
ਬਿਭੁਗਤਿ ਪ੍ਰਭਾ ਹੈਂ ॥
ਅਨਉਕਤ ਸਰੂਪ ਹੈਂ ॥
ਪ੍ਰਜੁਗਤਿ ਅਨੂਪ ਹੈਂ ॥੧੩੨॥

## ਚਾਚਰੀ ਛੰਦ

ਅਭੰਗ ਹੈਂ ॥ ਅਨੰਗ ਹੈਂ ॥
ਅਭੇਖ ਹੈਂ॥ ਅਲੇਖ ਹੈਂ॥੧੩੩॥

(ਤੇਰੇ) ਸਾਰੇ ਅੰਗ ਹਿੱਸੇ ਸੁੰਦਰ ਹਨ, (ਤੂੰ) ਸਭ (ਜੀਵਾਂ ਨਾਲ) ਪਿਆਰ ਕਰਦਾ ਹੈਂ।੧੨੯।

(ਤੂੰ) ਤਿੰਨਾਂ ਲੋਕਾਂ ਦੇ ਭੋਗਣ ਵਾਲੇ ਸਰੂਪ ਵਾਲਾ ਹੈਂ, (ਤੂੰ) ਛਿੱਜਣ ਤੋਂ ਰਹਿਤ ਹੈਂ, ਛੂਹਣ ਤੋਂ ਪਰੇ ਹੈਂ।

(ਤੂੰ) ਨਰਕਾਂ ਦੇ ਨਾਸ਼ ਕਰਨ ਵਾਲਾ ਹੈਂ, (ਤੂੰ) ਧਰਤੀ ਉਤੇ ਚੰਗੀ ਤਰ੍ਹਾਂ ਨਿਵਾਸ ਕਰ ਰਿਹਾ ਹੈਂ।੧੩੦।

(ਤੂੰ) ਕਥਨ ਤੋਂ ਰਹਿਤ ਪ੍ਰਭਤਾ ਵਾਲਾ ਹੈਂ, (ਤੂੰ) ਸਦ (ਕਾਇਮ) ਹੈਂ।

(ਤੂੰ) ਭਿੰਨ ਭਿੰਨ ਸਰੂਪ ਵਾਲਾ ਹੈਂ, (ਤੂੰ) ਚੰਗੀ ਤਰ੍ਹਾਂ ਜੁੜਨ ਵਾਲਾ, ਉਪਮਾ ਤੋਂ ਰਹਿਤ ਹੈਂ।੧੩੧।

(ਤੂੰ) ਸਦਾ ਹੀ ਕਥਨ ਤੋਂ ਰਹਿਤ ਹੈਂ, (ਤੂੰ) ਪ੍ਰਭਤਾ ਨੂੰ ਚੰਗੀ ਤਰ੍ਹਾਂ ਭੋਗਣ ਵਾਲਾ ਹੈਂ।

(ਤੂੰ) ਕਥਨ ਤੋਂ ਰਹਿਤ ਸਰੂਪ ਵਾਲਾ ਹੈਂ, (ਤੂੰ) ਸਭ ਨਾਲ ਚੰਗੀ ਤਰ੍ਹਾਂ ਜੁੜਿਆ ਹੋਇਆ ਉਪਮਾ ਤੋਂ ਰਹਿਤ ਹੈਂ।੧੩੨।

## ਚਾਚਰੀ ਛੰਦ

(ਤੂੰ) ਟੁੱਟਣ ਤੋਂ ਰਹਿਤ ਹੈਂ। ਅੰਗਾਂ ਤੋਂ ਬਿਨਾਂ ਹੈਂ। (ਤੂੰ) ਭੇਖ ਤੋਂ ਰਹਿਤ ਹੈਂ, ਲੇਖ ਤੋਂ ਰਹਿਤ ਹੈਂ।੧੩੩।

ਅਭਰਮ ਹੈਂ ॥ ਅਕਰਮ ਹੈਂ ॥
ਅਨਾਦਿ ਹੈਂ ॥ ਜੁਗਾਦਿ ਹੈਂ ॥੧੩੪॥
ਅਜੈ ਹੈਂ ॥ ਅਬੈ ਹੈਂ ॥
ਅਭੂਤ ਹੈਂ ॥ ਅਧੂਤ ਹੈਂ ॥੧੩੫॥
ਅਨਾਸ ਹੈਂ ॥ ਉਦਾਸ ਹੈਂ ॥
ਅਧੰਧ ਹੈਂ ॥ ਅਬੰਧ ਹੈਂ ॥੧੩੬॥
ਅਭਗਤ ਹੈਂ ॥ ਬਿਰੱਕਤ ਹੈਂ ॥
ਅਨਾਸ ਹੈਂ ॥ ਪ੍ਰਕਾਸ ਹੈਂ ॥੧੩੭॥
ਨਿਚਿੰਤ ਹੈਂ ॥ ਸੁਨਿੰਤ ਹੈਂ ॥
ਅਲਿੱਖ ਹੈਂ ॥ ਅਦਿੱਖ ਹੈਂ ॥੧੩੮॥
ਅਲੇਖ ਹੈਂ ॥ ਅਭੇਖ ਹੈਂ ॥
ਅਢਾਹ ਹੈਂ ॥ ਅਗਾਹ ਹੈਂ ॥੧੩੯॥
ਅਸੰਭ ਹੈਂ ॥ ਅਗੰਭ ਹੈਂ ॥
ਅਨੀਲ ਹੈਂ ॥ ਅਨਾਦਿ ਹੈਂ ॥੧੪੦॥
ਅਨਿੱਤ ਹੈਂ ॥ ਸੁਨਿੱਤ ਹੈਂ ॥
ਅਜਾਤ ਹੈਂ ॥ ਅਜਾਦ ਹੈਂ ॥੧੪੧॥

(ਤੂੰ) ਵਹਿਮਾਂ ਤੋਂ ਪਰੇ ਹੈਂ, ਕਰਮ ਤੋਂ ਰਹਿਤ ਹੈਂ, (ਤੂੰ) ਆਦਿ ਤੋਂ ਰਹਿਤ ਹੈਂ, ਜੁਗਾਂ ਦੇ ਆਦਿ (ਵਾਲਾ) ਹੈਂ।੧੩੪।

ਤੂੰ ਜਿੱਤਿਆ ਨਹੀਂ ਜਾ ਸਕਦਾ, (ਤੂੰ) ਇਕ ਰਸ ਹੈਂ, (ਤੂੰ) ਤੱਤਾਂ ਤੋਂ ਰਹਿਤ ਹੈਂ, (ਤੂੰ) ਅਚੱਲ ਹੈਂ ।੧੩੫।

(ਤੂੰ) ਨਾਸ਼ ਤੋਂ ਰਹਿਤ ਹੈਂ, (ਤੂੰ) ਉਪਰਾਮ ਹੈਂ, (ਤੂੰ) ਧੰਧਿਆਂ ਤੋਂ ਰਹਿਤ ਹੈਂ, (ਤੂੰ) ਬੰਧਨਾਂ ਤੋਂ ਰਹਿਤ ਹੈਂ।੧੩੬।

(ਤੂੰ) ਭਗਤ (ਤੋਂ) ਰਹਿਤ ਹੈਂ (ਕਿਸੇ ਦੀ ਭਗਤੀ ਨਹੀਂ ਕਰਦਾ, (ਤੂੰ) ਅਤੀਤ ਹੈਂ, (ਤੂੰ) ਨਾਸ਼ ਤੋਂ ਰਹਿਤ ਹੈਂ, (ਤੂੰ) ਨਿਰਾ ਨੂਰ ਹੈਂ।੧੩੭।

(ਤੂੰ) ਚਿੰਤਾ ਤੋਂ ਰਹਿਤ ਹੈਂ, (ਤੂੰ ਸਦਾ) ਸੁਣਨ ਵਾਲਾ ਹੈਂ, (ਤੂੰ) ਲਿਖਣ ਤੋਂ ਪਰੇ ਹੈਂ, (ਤੂੰ) ਦਿੱਸਣ ਤੋਂ ਪਰੇ ਹੈਂ।੧੩੮।

(ਤੂੰ) ਲੇਖ ਤੋਂ ਬਿਨਾਂ ਹੈਂ, (ਤੂੰ) ਭੇਖ ਤੋਂ ਬਿਨਾਂ ਹੈਂ, (ਤੂੰ) ਡਿੱਗਣ ਤੋਂ ਰਹਿਤ ਹੈਂ, (ਤੂੰ) ਅਥਾਹ ਹੈਂ।੧੩੯।

(ਤੂੰ) ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੈਂ, (ਤੂੰ) ਪਹੁੰਚ ਤੋਂ ਪਰੇ ਹੈਂ, (ਤੂੰ) ਰੰਗ ਤੋਂ ਰਹਿਤ, ਆਦਿ ਤੋਂ ਰਹਿਤ ਹੈਂ।੧੪੦।

(ਤੂੰ) ਨਿਤ ਤੋਂ ਰਹਿਤ ਹੈਂ, (ਤੂੰ) ਸਦਾ ਹੀ ਰਹਿਣ ਵਾਲਾ ਹੈਂ, (ਤੂੰ) ਜਨਮ ਤੋਂ ਰਹਿਤ, (ਤੂੰ) ਸੁਤੰਤਰ ਹੈਂ।੧੪੧।

## ਚਰਪਟ ਛੰਦ ॥ ਤ੍ਵ ਪ੍ਰਸਾਦਿ ॥

ਸਰਬੰ ਹੰਤਾ ॥ ਸਰਬੰ ਗੰਤਾ ॥
ਸਰਬੰ ਖਯਾਤਾ ॥ ਸਰਬੰ ਗਯਾਤਾ ॥੧੪੨॥
ਸਰਬੰ ਹਰਤਾ ॥ ਸਰਬੰ ਕਰਤਾ ॥
ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥੧੪੩॥
ਸਰਬੰ ਕਰਮੰ ॥ ਸਰਬੰ ਧਰਮੰ ॥
ਸਰਬੰ ਜੁਗਤਾ ॥ ਸਰਬੰ ਮੁਕਤਾ ॥੧੪੪॥

## ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥

ਨਮੋ ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥
ਅਨੰਗੰ ਸਰੂਪੇ ॥ ਅਭੰਗੰ ਬਿਭੂਤੇ ॥੧੪੫॥
ਪ੍ਰਮਾਥੰ ਪ੍ਰਮਾਥੇ ॥ ਸਦਾ ਸਰਬ ਸਾਥੇ ॥
ਅਗਾਧਿ ਸਰੂਪੇ ॥ ਨਿਰਬਾਧਿ ਬਿਭੂਤੇ ॥੧੪੬॥
ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥
ਨਿਰਭੰਗੀ ਸਰੂਪੇ ॥ ਸਰਬੰਗੀ ਅਨੂਪੇ ॥੧੪੭॥
ਨ ਪੋਤ੍ਰੈ ਨ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥
ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੧੪੮॥

## ਚਰਪਟ ਛੰਦ ॥ ਤ੍ਵ ਪ੍ਰਸਾਦਿ ॥

(ਤੂੰ) ਸਭ ਨੂੰ ਮਾਰਨ ਵਾਲਾ ਹੈਂ, ਸਭ ਥਾਂ ਪਹੁੰਚਣ ਵਾਲਾ ਹੈਂ, ਸਭ ਦਾ ਪ੍ਰਕਾਸ਼ ਕਰਨ ਵਾਲਾ ਹੈਂ। ਸਭ ਨੂੰ ਜਾਣਨ ਵਾਲਾ ਹੈਂ।੧੪੨।

(ਤੂੰ) ਸਭ ਦੇ (ਦੁੱਖ) ਦੂਰ ਕਰਨ ਵਾਲਾ ਹੈਂ, ਸਭ ਨੂੰ ਪੈਦਾ ਕਰਨ ਵਾਲਾ ਹੈਂ। (ਤੂੰ) ਸਭ ਦੀ ਜਿੰਦ ਜਾਨ ਹੈਂ, (ਤੂੰ) ਸਭ ਦਾ ਤਾਣ ਹੈਂ। ੧੪੩।

(ਤੂੰ) ਸਭ ਕਰਮਾਂ ਵਿੱਚ ਹੈਂ, ਸਭ ਧਰਮਾਂ ਵਿੱਚ ਹੈਂ।

ਸਭ ਨਾਲ ਜੁੜਿਆ ਹੋਇਆ ਹੈਂ, ਸਭ ਤੋਂ ਨਿਰਲੇਪ ਹੈਂ।੧੪੪।

## ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥

(ਹੇ) ਨਰਕਾਂ ਦਾ ਨਾਸ਼ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। (ਤੂੰ) ਸਦੀਵੀ ਪ੍ਰਕਾਸ਼ ਕਰਨ ਵਾਲਾ ਹੈਂ। (ਤੂੰ) ਅੰਗਾਂ ਤੋਂ ਰਹਿਤ ਸਰੂਪ ਵਾਲਾ ਹੈਂ, (ਤੂੰ) ਨਾਸ਼ ਤੋਂ ਰਹਿਤ ਸੰਪਦਾ (ਐਸ਼ਵਰਜ) ਵਾਲਾ ਹੈਂ।੧੪੫।

(ਤੂੰ) ਨਾਸ਼ ਕਰਨ ਵਾਲਿਆਂ ਨੂੰ ਨਾਸ਼ ਕਰਨ ਵਾਲਾ ਹੈਂ। (ਤੂੰ) ਸਭ ਦੇ ਨਾਲ ਰਹਿੰਦਾ ਹੈਂ। (ਤੂੰ) ਅਥਾਹ ਸਰੂਪ ਵਾਲਾ ਹੈਂ, (ਤੂੰ) ਬਿਘਨ ਤੋਂ ਰਹਿਤ ਸੰਪਦਾ ਵਾਲਾ ਹੈਂ।੧੪੬।

(ਤੂੰ) ਅੰਗਾਂ ਤੋਂ ਰਹਿਤ, ਨਾਮ ਤੋਂ ਰਹਿਤ ਹੈਂ, ਤਿੰਨਾਂ ਲੋਕਾਂ ਨੂੰ ਨਾਸ਼ ਕਰਨ ਵਾਲਾ ਹੈਂ। ਤਿੰਨਾਂ ਲੋਕਾਂ ਦੀਆਂ ਕਾਮਨਾਂ ਪੂਰੀਆਂ ਕਰਨ ਵਾਲਾ ਹੈਂ। (ਤੂੰ) ਨਾਸ਼ ਤੋਂ ਰਹਿਤ ਸਰੂਪ ਵਾਲਾ ਹੈਂ, ਸਭ ਅੰਗਾਂ (ਸਰੀਰਾਂ) ਵਾਲਾ ਅਤੇ ਉਪਮਾ ਤੋਂ ਪਰੇ ਹੈਂ।੧੪੭।

ਨਾ (ਕੋਈ ਤੇਰਾ) ਪੋਤਰਾ ਹੈ, ਨਾ ਪੁੱਤਰ ਹੈ। ਨਾ ਵੈਰੀ ਹੈ, ਨਾ ਮਿੱਤਰ ਹੈ, ਨਾ ਪਿਤਾ ਹੈ ਨਾ ਮਾਤਾ ਹੈ। ਨ ਜਾਤਿ ਹੈ, ਨ ਪਾਤ (ਬਰਾਦਰੀ) ਹੈ।੧੪੮।

ਨ੍ਰਿਸਾਕੰ ਸਰੀਕ ਹੈਂ॥ ਅਮਿਤੋ ਅਮੀਕ ਹੈਂ॥
ਸਦੈਵੰ ਪ੍ਰਭਾ ਹੈਂ॥ ਅਜੈ ਹੈਂ ਅਜਾ ਹੈਂ॥੧੪੯॥

## ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥

ਕਿ ਜ਼ਾਹਰ ਜ਼ਹੂਰ ਹੈਂ ॥
ਕਿ ਹਾਜ਼ਰ ਹਜ਼ੂਰ ਹੈਂ ॥
ਹਮੇਸੁਲ ਸਲਾਮ ਹੈਂ ॥
ਸਮਸਤੁਲ ਕਲਾਮ ਹੈਂ ॥੧੫੦॥
ਕਿ ਸਾਹਿਬ ਦਿਮਾਗ਼ ਹੈਂ ॥
ਕਿ ਹੁਸਨੁਲ ਚਰਾਗ਼ ਹੈਂ ॥
ਕਿ ਕਾਮਲ ਕਰੀਮ ਹੈਂ ॥
ਕਿ ਰਾਜ਼ਕ ਰਹੀਮ ਹੈਂ ॥੧੫੧॥
ਕਿ ਰੋਜ਼ੀ ਦਿਹੰਦ ਹੈਂ ॥
ਕਿ ਰਾਜ਼ਕ ਰਹਿੰਦ ਹੈਂ ॥
ਕਰੀਮੁਲ ਕਮਾਲ ਹੈਂ ॥
ਕਿ ਹੁਸਨੁਲ ਜਮਾਲ ਹੈਂ॥੧੫੨॥

---

ਉਚਾਰਨ ਸੋਧ : ਹਮੇਸ਼ੁਲ।

(ਤੂੰ) ਸਾਕਾਂ ਤੇ ਸ਼ਰੀਕਾਂ ਤੋਂ ਰਹਿਤ ਹੈਂ, (ਤੂੰ) ਮਿਣਤੀ ਤੋਂ ਪਰੇ ਹੈਂ, ਡੂੰਘਾ ਹੈਂ। (ਤੂੰ) ਸਦਾ ਹੀ ਪ੍ਰਕਾਸ਼ ਵਾਲਾ ਹੈਂ, (ਤੂੰ) ਜਿੱਤਣ ਅਤੇ ਜਨਮ ਤੋਂ ਰਹਿਤ ਹੈਂ।੧੪੯।

## ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥

ਕਿ (ਤੂੰ) ਪ੍ਰਤੱਖ ਪ੍ਰਕਾਸ਼ ਵਾਲਾ ਹੈਂ,

ਕਿ ਹਾਜ਼ਰ ਨਾਜ਼ਰ ਹੈਂ।

(ਤੂੰ) ਹਮੇਸ਼ਾਂ ਹੀ ਸਲਾਮਤ ਹੈਂ,

(ਤੂੰ) ਸਭ ਦਾ ਬੋਲ ਹੈਂ।੧੫੦।

ਕਿ (ਤੂੰ) ਬੁੱਧੀ ਦਾ ਮਾਲਕ ਹੈਂ,

ਕਿ ਸੁੰਦਰਤਾ ਦਾ ਦੀਵਾ ਹੈਂ।

ਕਿ (ਤੂੰ) ਪੂਰਨ ਕਿਰਪਾਲੂ ਹੈਂ,

ਕਿ (ਤੂੰ) ਰੋਜ਼ੀ ਰਿਜ਼ਕ ਦੇਣ ਵਾਲਾ, ਦਿਆਲੂ ਹੈਂ।੧੫੧।

ਕਿ (ਤੂੰ) ਰੋਜ਼ੀ ਦੇਣ ਵਾਲਾ ਹੈਂ, ਕਿ ਰਿਜ਼ਕ ਦੇਣ ਵਾਲਾ, ਰਿਹਾਈ ਦਾ ਦਾਤਾ ਹੈਂ।

(ਤੂੰ) ਕਮਾਲ ਦੀ ਬਖ਼ਸ਼ਿਸ਼ ਕਰਨ ਵਾਲਾ, ਬਖ਼ਸ਼ਿੰਦ ਹੈਂ।

(ਤੂੰ) ਸੁੰਦਰਤਾ ਦਾ ਮੁਜੱਸਮ ਹੈਂ।੧੫੨।

ਗ਼ਨੀਮੁਲ ਖ਼ਿਰਾਜ ਹੈਂ ॥
ਗ਼ਰੀਬੁਲ ਨਿਵਾਜ਼ ਹੈਂ ॥
ਹਰੀਫ਼ੁਲ ਸ਼ਿਕੰਨ ਹੈਂ ॥
ਹਿਰਾਸੁਲ ਫ਼ਿਕੰਨ ਹੈਂ ॥੧੫੩॥
ਕਲੰਕੰ ਪ੍ਰਣਾਸ ਹੈਂ ॥
ਸਮਸਤੁਲ ਨਿਵਾਸ ਹੈਂ ॥
ਅਗੰਜੁਲ ਗ਼ਨੀਮ ਹੈਂ ॥
ਰਜ਼ਾਇਕ ਰਹੀਮ ਹੈਂ ॥੧੫੪॥
ਸਮਸਤੁਲ ਜ਼ੁਬਾ ਹੈਂ ॥
ਕਿ ਸਾਹਿਬ ਕਿਰਾਂ ਹੈਂ ॥
ਕਿ ਨਰਕੰ ਪ੍ਰਣਾਸ ਹੈਂ ॥
ਬਹਿਸ਼ਤੁਲ ਨਿਵਾਸ ਹੈਂ ॥੧੫੫॥
ਕਿ ਸਰਬੁਲ ਗਵੰਨ ਹੈਂ ॥
ਹਮੇਸੁਲ ਰਵੰਨ ਹੈਂ ॥
ਤਮਾਮੁਲ ਤਮੀਜ਼ ਹੈਂ ॥
ਸਮਸਤੁਲ ਅਜ਼ੀਜ਼ ਹੈਂ ॥੧੫੬॥

(ਤੂੰ) ਵੈਰੀਆਂ ਤੋਂ ਮਸੂਲ ਲੈਣ ਵਾਲਾ ਹੈਂ, ਗ਼ਰੀਬਾਂ ਨੂੰ ਨਿਵਾਜਣ ਵਾਲਾ ਹੈਂ।

(ਤੂੰ) ਵੈਰੀਆਂ (ਦੇ ਸਿਰ) ਤੋੜਨ ਵਾਲਾ ਹੈਂ, (ਤੂੰ) ਡਰ ਨੂੰ ਪਰੇ ਸੁੱਟਣ ਵਾਲਾ ਹੈਂ (ਨਿਡਰ ਹੈਂ)।੧੫੩।

(ਤੂੰ) ਬਦਨਾਮੀ ਨੂੰ ਨਾਸ਼ ਕਰਨ ਵਾਲਾ ਹੈਂ, (ਤੂੰ) ਸਾਰਿਆਂ ਜੀਵਾਂ ਵਿੱਚ ਨਿਵਾਸ ਕਰਨ ਵਾਲਾ ਹੈਂ।

(ਤੂੰ) ਵੈਰੀਆਂ ਪਾਸੋਂ ਨਾਸ ਹੋਣ ਤੋਂ ਰਹਿਤ ਹੈਂ, (ਤੂੰ) ਰੋਜ਼ੀ ਦਾ ਮਾਲਕ ਤੇ ਦਿਆਲੂ ਹੈਂ।੧੫੪।

(ਤੂੰ) ਸਭ ਜੀਆਂ ਦੀ) ਜ਼ਬਾਨ (ਬੋਲਣ-ਸੱਤਾ) ਹੈਂ। ਕਿ (ਤੂੰ) ਐਸ਼ਵਰਜ ਦਾ ਮਾਲਕ ਹੈਂ।

ਕਿ (ਤੂੰ) ਨਰਕਾਂ ਨੂੰ ਨਾਸ਼ ਕਰਨ ਵਾਲਾ ਹੈਂ, ਸੁਰਗਾਂ ਵਿੱਚ ਨਿਵਾਸ ਰਖਦਾ ਹੈਂ।੧੫੫।

ਕਿ (ਤੂੰ) ਸਭ ਥਾਂ ਪਹੁੰਚਣ ਵਾਲਾ ਹੈਂ, (ਤੂੰ) ਸਦਾ ਭੋਗਣ ਵਾਲਾ (ਰਸੀਆ) ਹੈਂ।

(ਤੂੰ) ਸਭ ਨੂੰ ਪਛਾਨਣ ਵਾਲਾ ਹੈਂ। (ਤੂੰ) ਸਭ ਨੂੰ ਪਿਆਰਾ (ਲਗਣ ਵਾਲਾ) ਹੈਂ।੧੫੬।

ਪਰੰ ਪਰਮ ਈਸ ਹੈਂ ॥
ਸਮਸਤੁਲ ਅਦੀਸ ਹੈਂ ॥
ਅਦੇਸੁਲ ਅਲੇਖ ਹੈਂ ॥
ਹਮੇਸੁਲ ਅਭੇਖ ਹੈਂ ॥੧੫੭॥
ਜ਼ਮੀਨੁਲ ਜ਼ਮਾਂ ਹੈਂ॥
ਅਮੀਕੁਲ ਇਮਾ ਹੈਂ ॥
ਕਰੀਮੁਲ ਕਮਾਲ ਹੈਂ ॥
ਕਿ ਜੁਰਅਤਿ ਜਮਾਲ ਹੈਂ ॥੧੫੮॥

ਕਿ ਅਚਲੰ ਪ੍ਰਕਾਸ ਹੈਂ ॥
ਕਿ ਅਮਿਤੋ ਸੁਬਾਸ ਹੈਂ ॥
ਕਿ ਅਜਬ ਸਰੂਪ ਹੈਂ ॥
ਕਿ ਅਮਿਤੋ ਬਿਭੂਤ ਹੈਂ ॥੧੫੯॥

ਕਿ ਅਮਿਤੋ ਪਸਾ ਹੈਂ ॥
ਕਿ ਆਤਮ ਪ੍ਰਭਾ ਹੈਂ ॥
ਕਿ ਅਚਲੰ ਅਨੰਗ ਹੈਂ ॥
ਕਿ ਅਮਿਤੋ ਅਭੰਗ ਹੈਂ ॥੧੬੦॥

(ਤੂੰ) ਵੱਡੇ ਤੋਂ ਵੱਡਾ ਈਸ਼ਵਰ (ਮਾਲਕ ਹੈਂ), (ਤੂੰ) ਸਭ (ਰਚਨਾ) ਦਾ ਮੁੱਢ ਤੋਂ ਹੀ ਮਾਲਕ ਹੈਂ।

(ਤੂੰ) ਦੇਸ਼ ਤੋਂ ਰਹਿਤ, ਲੇਖ ਤੋਂ ਰਹਿਤ ਹੈਂ, (ਤੂੰ) ਹਮੇਸ਼ਾਂ ਭੇਖ ਤੋਂ ਰਹਿਤ ਹੈਂ।੧੫੭।

(ਤੂੰ) ਜ਼ਿਮੀ ਅਤੇ ਅਸਮਾਨ (ਵਿੱਚ ਵਿਆਪਕ) ਹੈਂ, ਡੂੰਘਾ ਅਤੇ ਈਮਾਨ ਵਾਲਾ ਹੈਂ।

(ਤੂੰ) ਕਮਾਲ ਦਾ ਕਿਰਪਾਲੂ ਹੈਂ, (ਕਿ) ਜਹੁ-ਜਲਾਲ ਦੀ ਦਲੇਰੀ ਵਾਲਾ ਹੈਂ।੧੫੮।

ਕਿ (ਤੂੰ) ਅਚੱਲ ਪ੍ਰਕਾਸ਼ ਵਾਲਾ ਹੈਂ।

ਕਿ (ਤੂੰ) ਮਿਣਤੀ ਤੋਂ ਰਹਿਤ ਅਤੇ ਸੁਗੰਧੀ ਵਾਲਾ ਹੈਂ।

ਕਿ (ਤੂੰ) ਅਸਚਰਜ ਰੂਪ ਵਾਲਾ ਹੈਂ,

ਕਿ (ਤੂੰ) ਮਿਣਤੀ ਤੋਂ ਰਹਿਤ ਐਸ਼ਵਰਜ ਵਾਲਾ ਹੈਂ।੧੫੯।

ਕਿ (ਤੂੰ) ਗਿਣਤੀ ਤੋਂ ਰਹਿਤ ਪਸਾਰੇ ਵਾਲਾ ਹੈਂ,

ਕਿ (ਤੂੰ) ਆਤਮ-ਪ੍ਰਕਾਸ਼ ਹੈਂ।

ਕਿ (ਤੂੰ) ਅਚੱਲ ਅਤੇ ਅੰਗ (ਸਰੀਰ) ਤੋਂ ਰਹਿਤ ਹੈਂ,

ਕਿ (ਤੂੰ) ਮਿਣਤੀ ਤੋਂ ਰਹਿਤ ਨਾਸ਼ ਤੋਂ ਰਹਿਤ ਹੈਂ।੧੬੦।

## ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

ਮੁਨਿ ਮਨਿ ਪ੍ਰਨਾਮ ॥
ਗੁਨਿ ਗਨ ਮੁਦਾਮ ॥
ਅਰਿਬਰ ਅਗੰਜ ॥
ਹਰਿ ਨਰ ਪ੍ਰਭੰਜ ॥੧੬੧॥
ਅਨਗਨ ਪ੍ਰਨਾਮ ॥
ਮੁਨਿ ਮਨ ਸਲਾਮ ॥
ਹਰਿ ਨਰ ਅਖੰਡ ॥
ਬਰ ਨਰ ਅਮੰਡ ॥੧੬੨॥
ਅਨਭਵ ਅਨਾਸ ॥
ਮੁਨਿ ਮਨ ਪ੍ਰਕਾਸ ॥
ਗੁਨਗਨ ਪ੍ਰਨਾਮ ॥
ਜਲ ਥਲ ਮੁਦਾਮ ॥੧੬੩॥
ਅਨਛਿਜ ਅੰਗ ॥
ਆਸਨ ਅਭੰਗ ॥
ਉਪਮਾ ਅਪਾਰ ॥
ਗਤਿ ਮਿਤਿ ਉਦਾਰ ॥੧੬੪॥

## ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

(ਤੈਨੂੰ) ਅਨਗਿਣਤ ਮੁਨੀ (ਮਨ ਕਰਕੇ) ਨਮਸਕਾਰ ਕਰਦੇ ਹਨ। (ਤੂੰ) ਗੁਣਾਂ ਦਾ ਸਦਾ ਪੱਕਾ ਸਮੂਹ ਹੈਂ।

(ਤੂੰ) ਵੱਡੇ ਵੈਰੀਆਂ ਪਾਸੋਂ ਵੀ ਨਾਸ਼ ਨਹੀਂ ਹੁੰਦਾ। ਹੇ ਹਰੀ ! (ਤੂੰ ਨਰ-ਸਿੰਘ ਰੂਪ ਧਾਰ ਕੇ) ਨਾਸ਼ ਕਰਨ ਵਾਲਾ ਹੈਂ।੧੬੧।

(ਤੈਨੂੰ) ਅਨਗਿਣਤ (ਹੀ) ਨਮਸਕਾਰ ਕਰਦੇ ਹਨ। ਮੁਨੀਸ਼ਰ ਮਨੋ ਤੇਰੇ ਅਗੇ ਝੁਕਦੇ ਹਨ।

(ਤੂੰ) ਹਰੀ ਖੰਡਣ ਤੋਂ ਰਹਿਤ ਹੈਂ। (ਸਭ) ਮਨੁੱਖਾਂ ਦਾ ਵੱਡਾ ਸਜਾਵਟ ਦਾ (ਮੂਲ ਹੈ)।੧੬੨।

(ਤੂੰ) ਗਿਆਨ ਪ੍ਰਕਾਸ਼ ਹੈਂ, ਨਾਸ਼ ਤੋਂ ਰਹਿਤ ਹੈਂ, ਮੁਨੀਸ਼ਰਾਂ ਦੇ ਮਨ ਵਿੱਚ ਪ੍ਰਕਾਸ਼ ਕਰਨ ਵਾਲਾ ਹੈਂ।

ਮਹਾਂ ਗੁਣੀ (ਤੈਨੂੰ) ਨਮਸਕਾਰ ਕਰਦੇ ਹਨ, (ਤੂੰ) ਜਲਾਂ ਥਲਾਂ ਵਿੱਚ ਮੁਕੀਮ ਹੈਂ।੧੬੩।

(ਤੂੰ) ਛਿੱਜਣ ਤੋਂ ਰਹਿਤ ਅੰਗਾਂ ਵਾਲਾ ਹੈਂ, (ਤੇਰਾ) ਤਖ਼ਤ ਅਡੋਲ (ਨਾਸ਼ ਤੋਂ ਰਹਿਤ) ਹੈਂ।

(ਤੇਰੀ) ਮਹਿਮਾ ਬੇਅੰਤ ਹੈ, (ਤੂੰ) ਮਰਯਾਦਾ ਅਤੇ ਮਿਤ ਤੋਂ (ਬਾਹਰ), ਖੁਲ੍ਹੇ ਦਿਲ ਵਾਲਾ ਹੈਂ।੧੬੪।

ਜਲ ਥਲ ਅਮੰਡ ॥
ਦਿਸ ਵਿਸ ਅਭੰਡ ॥
ਜਲ ਥਲ ਮਹੰਤ ॥
ਦਿਸ ਵਿਸ ਬਿਅੰਤ ॥੧੬੫॥
ਅਨਭਵ ਅਨਾਸ॥ ਧ੍ਰਿਤਧਰ ਧੁਰਾਸ॥
ਆਜਾਨ ਬਾਹੁ॥ ਏਕੈ ਸਦਾਹੁ॥੧੬੬॥
ਓਅੰਕਾਰਿ ਆਦਿ ॥
ਕਥਨੀ ਅਨਾਦਿ ॥
ਖਲ ਖੰਡ ਖਿਆਲ ॥
ਗੁਰ ਬਰ ਅਕਾਲ ॥੧੬੭॥
ਘਰ ਘਰ ਪ੍ਰਨਾਮ ॥
ਚਿਤ ਚਰਨ ਨਾਮ ॥
ਅਨਛਿੱਜ ਗਾਤ ॥
ਆਜਿਜ਼ ਨ ਬਾਤ ॥੧੬੮॥
ਅਨਝੰਝ ਗਾਤ ॥ ਅਨਰੰਜ ਬਾਤ ॥
ਅਨਟੁਟ ਭੰਡਾਰ ॥
ਅਨਠਟ ਅਪਾਰ॥੧੬੯॥

(ਤੂੰ) ਜਲਾਂ ਥਲਾਂ ਵਿੱਚ ਅਤੀ ਸੋਭਾ ਵਾਲਾ ਹੈਂ, (ਅਤੇ ਸਭ) ਦਿਸ਼ਾਂ ਵਿੱਚ ਵਸਣ ਵਾਲਾ ਭੰਡਣ ਤੋਂ ਰਹਿਤ ਹੈਂ।

(ਤੂੰ) ਜਲਾਂ ਥਲਾਂ ਵਿੱਚ ਵੱਡਾ ਹੈਂ, (ਹਰੇਕ) ਦਿਸ਼ਾ, ਉਪ-ਦਿਸ਼ਾ, ਵਿੱਚ ਬੇਅੰਤ (ਸਰੂਪ ਵਾਲਾ) ਹੈਂ।੧੬੫।

(ਤੂੰ) ਸੁੱਤੇ ਪ੍ਰਕਾਸ਼ ਵਾਲਾ ਹੈਂ, ਨਾਸ਼ ਤੋਂ ਰਹਿਤ ਹੈਂ। (ਤੂੰ) ਧਰਤੀ ਦਾ ਮਾਲਕ ਅਤੇ ਧੁਰਾ ਰੂਪ ਹੈਂ। (ਤੂੰ) ਲੰਮੀਆਂ ਬਾਹਵਾਂ ਵਾਲਾ, ਸਦਾ ਹੀ ਇਕੋ ਇਕ ਹੈਂ।੧੬੬।

(ਤੂੰ) ਆਦਿ ਤੋਂ ਇਕ ਰਸ ਹੈਂ,

(ਤੇਰੀ) ਕਥਨੀ ਆਦਿ ਤੋਂ ਰਹਿਤ ਹੈਂ।

(ਤੂੰ) ਮੂਰਖਾਂ ਦੇ ਫੁਰਨਿਆਂ ਨੂੰ ਟੋਟੇ ਕਰਨ ਵਾਲਾ ਹੈਂ।

(ਤੂੰ) ਸਭ ਤੋਂ ਵੱਡੇ ਬਲ ਵਾਲਾ ਅਤੇ ਮੌਤ ਤੋਂ ਰਹਿਤ ਹੈਂ।੧੬੭।

(ਤੈਨੂੰ) ਘਰ ਘਰ ਅੰਦਰ ਸਭ ਨਮਸਕਾਰ ਕਰਦੇ ਹਨ, (ਸਭ ਦੇ) ਚਿਤ ਵਿਚ (ਤੇਰੇ) ਚਰਨ (ਵਸ ਰਹੇ ਹਨ, ਰਸਨਾ ਦੁਆਰਾ ਉਹ ਤੇਰਾ) ਨਾਮ ਜਪਦੇ ਹਨ।

(ਤੇਰੀ) ਹਸਤੀ ਛਿੱਜਣ ਤੋਂ ਰਹਿਤ ਹੈ, (ਤੂੰ ਕਿਸੇ) ਗੱਲ ਦਾ ਮੁਹਤਾਜ ਨਹੀਂ ਹੈ।੧੬੮।

(ਤੇਰੀ) ਅਵਸਥਾ ਝੰਝਟਾਂ ਤੋਂ ਰਹਿਤ ਹੈ। (ਤੇਰੀ) ਗੱਲ ਗੁੱਸੇ ਤੋਂ ਰਹਿਤ ਹੈ।

(ਤੇਰਾ) ਭੰਡਾਰਾ ਅਮੁੱਕ ਹੈ,

(ਤੂੰ) ਥਾਪੇ ਜਾਣ ਤੋਂ ਰਹਿਤ ਹੈ, ਬੇਅੰਤ ਹੈਂ।੧੬੯।

ਅਡੀਠ ਧਰਮ ॥ ਅਤਿਡੀਠ ਕਰਮ॥
ਅਣਬ੍ਰਣ ਅਨੰਤ ॥
ਦਾਤਾ ਮਹੰਤ ॥੧੭੦॥

ਹਰਿਬੋਲਮਨਾ ਛੰਦ॥ ਤ੍ਵ ਪ੍ਰਸਾਦਿ॥

ਕਰੁਣਾਲਯ ਹੈਂ॥ ਅਰਿ ਘਾਲਯ ਹੈਂ॥
ਖਲ ਖੰਡਨ ਹੈਂ॥ ਮਹਿਮੰਡਨ ਹੈਂ॥੧੭੧॥
ਜਗਤੇਸ੍ਵਰ ਹੈਂ॥ ਪਰਮੇਸ੍ਵਰ ਹੈਂ॥
ਕਲਿਕਾਰਨ ਹੈਂ॥ ਸਰਬ ਉਬਾਰਨ ਹੈਂ॥੧੭੨॥
ਧ੍ਰਿਤ ਕੇ ਧਰਨ ਹੈਂ॥ ਜਗ ਕੇ ਕਰਨ ਹੈਂ॥
ਮਨ ਮਾਨਿਯ ਹੈਂ॥ ਜਗ ਜਾਨਿਯ ਹੈਂ॥੧੭੩॥
ਸਰਬੰ ਭਰ ਹੈਂ॥ ਸਰਬੰ ਕਰ ਹੈਂ॥
ਸਰਬ ਪਾਸਿਯ ਹੈਂ॥ ਸਰਬ ਨਾਸਿਯ ਹੈਂ॥੧੭੪॥
ਕਰੁਣਾ ਕਰ ਹੈਂ ॥ ਬਿਸ੍ਵੰਭਰ ਹੈਂ ॥
ਸਰਬੇਸ੍ਵਰ ਹੈਂ॥ ਜਗਤੇਸ੍ਵਰ ਹੈਂ॥੧੭੫॥
ਬ੍ਰਹਮੰਡਸ ਹੈਂ॥ ਖਲਖੰਡਸ ਹੈਂ ॥
ਪਰ ਤੇ ਪਰ ਹੈਂ॥ ਕਰੁਣਾ ਕਰ ਹੈਂ॥੧੭੬॥

(ਤੇਰਾ) ਧਰਮ ਅਣਡਿਠ ਹੈ, (ਤੇਰਾ) ਕਰਮ (ਕੰਮ) ਬਹੁਤ ਦ੍ਰਿੜ੍ਹਤਾ ਵਾਲਾ ਹੈ।
(ਤੂੰ) ਵਰਨਾਂ ਤੋਂ ਰਹਿਤ ਹੈਂ, ਅੰਤ ਤੋਂ ਰਹਿਤ ਹੈਂ, (ਤੂੰ) ਵੱਡਾ ਦਾਤਾ ਹੈਂ।੧੭੦।

## ਹਰਿਬੋਲਮਨਾ ਛੰਦ ॥ ਤ੍ਵ ਪ੍ਰਸਾਦਿ ॥

(ਤੂੰ) ਦਇਆ ਦਾ ਘਰ (ਅਤੇ) ਵੈਰੀਆਂ ਨੂੰ ਮਾਰਨ ਵਾਲਾ ਹੈਂ। (ਤੂੰ) ਮੂਰਖਾਂ ਦੇ ਟੋਟੇ ਕਰਨ ਵਾਲਾ ਹੈਂ। ਧਰਤੀ ਨੂੰ ਸ਼ਿੰਗਾਰਨ ਵਾਲਾ ਹੈਂ।੧੭੧।

(ਤੂੰ) ਜਗਤ ਦਾ ਮਾਲਕ ਹੈਂ। ਵੱਡਾ ਈਸ਼ਵਰ ਹੈਂ।

(ਤੂੰ) ਝਗੜੇ ਦਾ ਕਾਰਨ (ਅਤੇ) ਸਭ ਨੂੰ ਬਚਾਉਣ ਵਾਲਾ ਹੈਂ।੧੭੨।
(ਤੂੰ) ਧਰਤੀ ਦਾ ਮਾਲਕ ਹੈਂ, ਸਭ ਨੂੰ (ਪੈਦਾ) ਕਰਨ ਵਾਲਾ ਹੈਂ। (ਸਭ) ਮਨਾਂ ਵਿੱਚ ਮੰਨਣਯੋਗ ਹੈਂ। ਜਗ ਨੂੰ ਜਾਨਣ ਵਾਲਾ ਹੈਂ।੧੭੩।
(ਤੂੰ) ਸਭ ਦਾ (ਪੇਟ) ਭਰਨ ਵਾਲਾ ਹੈਂ। ਸਭ ਨੂੰ (ਪੈਦਾ) ਕਰਨ ਵਾਲਾ ਹੈਂ। ਸਭ ਦੇ ਪਾਸ (ਨਾਲ) ਹੈਂ। ਸਭ ਦਾ ਨਾਸ਼ ਕਰਨ ਵਾਲਾ ਹੈਂ।੧੭੪।

(ਤੂੰ) ਦਇਆ ਦਾ ਖ਼ਜ਼ਾਨਾ ਹੈਂ, ਸੰਸਾਰ ਨੂੰ ਪਾਲਣ ਵਾਲਾ ਹੈਂ।
ਸਭ ਦਾ ਈਸ਼ਵਰ ਹੈਂ। ਜਗਤ ਦਾ ਮਾਲਕ ਹੈਂ।੧੭੫।

(ਤੂੰ) ਸ੍ਰਿਸ਼ਟੀ ਦਾ ਮਾਲਕ ਹੈਂ, ਮੂਰਖਾਂ ਨੂੰ ਮਾਰਨ ਵਾਲਾ ਹੈਂ।

(ਤੂੰ) ਪਰੇ ਤੋਂ ਪਰੇ ਹੈਂ, ਦਇਆ ਦੀ ਖਾਣ ਹੈਂ।੧੭੬।

ਅਜਪਾ ਜਪ ਹੈਂ॥ ਅਥਪਾ ਥਪ ਹੈਂ॥
ਅਕ੍ਰਿਤਾਕ੍ਰਿਤ ਹੈਂ॥ ਅੰਮ੍ਰਿਤਾਮ੍ਰਿਤ ਹੈਂ॥੧੭੭॥
ਅਮ੍ਰਿਤਾਮ੍ਰਿਤ ਹੈਂ॥ ਕਰੁਣਾ ਕ੍ਰਿਤ ਹੈਂ॥
ਅਕ੍ਰਿਤਾਕ੍ਰਿਤ ਹੈਂ॥ ਧਰਣੀ ਧ੍ਰਿਤ ਹੈਂ॥੧੭੮॥
ਅਮਿਤਸੇਰ ਹੈਂ॥ ਪਰਮੇਸ੍ਵਰ ਹੈਂ॥
ਅਕ੍ਰਿਤਾਕ੍ਰਿਤ ਹੈਂ॥ ਅਮ੍ਰਿਤਾਮ੍ਰਿਤ ਹੈਂ॥੧੭੯॥
ਅਜਬਾ ਕ੍ਰਿਤ ਹੈਂ॥ ਅਮ੍ਰਿਤਾਮ੍ਰਿਤ ਹੈਂ॥
ਨਰ ਨਾਇਕ ਹੈਂ॥ ਖਲ ਘਾਇਕ ਹੈਂ॥੧੮੦॥
ਬਿਸ੍ਵੰਭਰ ਹੈਂ ॥ ਕਰੁਣਾਲਯ ਹੈਂ ॥
ਨ੍ਰਿਪ ਨਾਇਕ ਹੈਂ॥ ਸਰਬ ਪਾਇਕ ਹੈਂ॥੧੮੧॥
ਭਵ ਭੰਜਨ ਹੈਂ ॥ ਅਰਿਗੰਜਨ ਹੈਂ ॥
ਰਿਪੁ ਤਾਪਨ ਹੈਂ॥ ਜਪ ਜਾਪਨ ਹੈਂ॥੧੮੨॥
ਅਕਲੰ ਕ੍ਰਿਤ ਹੈਂ॥ ਸਰਬਾ ਕ੍ਰਿਤ ਹੈਂ॥
ਕਰਤਾ ਕਰ ਹੈਂ॥ ਹਰਤਾ ਹਰਿ ਹੈਂ॥੧੮੩॥
ਪਰਮਾਤਮ ਹੈਂ ॥ ਸਰਬਾਤਮ ਹੈਂ ॥
ਆਤਮ ਬਸ ਹੈਂ॥ ਜਸ ਕੇ ਜਸ ਹੈਂ॥੧੮੪॥

(ਤੂੰ) ਜਪਣ ਤੋਂ ਪਰੇ ਜਪ ਵਾਲਾ ਹੈਂ। (ਤੂੰ) ਥਪਣ ਤੋਂ ਪਰੇ ਥਾਪਨਾ ਵਾਲਾ ਹੈਂ। (ਤੂੰ) ਨਾ ਕੀਤੇ ਜਾਣ ਵਾਲੇ (ਕੰਮ) ਨੂੰ ਕਰਨ ਵਾਲਾ ਹੈਂ। (ਤੂੰ) ਮੌਤ ਤੋਂ ਪਰੇ (ਭਾਵ ਅਮ੍ਰਿਤ ਹੈਂ।੧੭੭।

(ਹੇ ਈਸ਼ਵਰ! ਤੂੰ) ਮੌਤ (ਤੋਂ ਰਹਿਤ) ਅਮਰ ਹਸਤੀ ਹੈਂ। (ਤੂੰ) ਦਇਆ ਦਾ ਕਰਤਾ ਹੈਂ। (ਤੂੰ) ਕੰਮ ਤੋਂ ਰਹਿਤ ਕਿਰਤ ਵਾਲਾ ਹੈਂ। (ਤੂੰ) ਧਰਤੀ ਦਾ ਧਾਰਨ ਵਾਲਾ (ਭਾਵ ਆਸਰਾ) ਹੈਂ।੧੭੮।

(ਤੂੰ) ਮਿਤ ਤੋਂ ਰਹਿਤ ਈਸ਼ਵਰ ਹੈਂ, (ਤੂੰ) ਪਰਮ ਈਸ਼ਵਰ ਹੈਂ। (ਤੂੰ) ਕਿਰਤ ਤੋਂ ਰਹਿਤ ਕ੍ਰਿਤ ਵਾਲਾ ਹੈਂ, ਜੋ ਨਾ ਮਰਨ ਵਾਲੀ (ਧਾਰਨਾ) ਰਖਦਾ ਹੈ, (ਉਸ ਨੂੰ) ਮਾਰਨ ਵਾਲਾ (ਭਾਵ ਅਮਰ ਹੋਂਦ ਵਾਲਾ) ਹੈਂ।੧੭੯।

(ਤੂੰ) ਅਸਚਰਜ ਕਿਰਤ ਵਾਲਾ ਹੈਂ, (ਹੇ ਈਸ਼ਵਰ! ਤੂੰ) ਮੌਤ (ਤੋਂ ਰਹਿਤ) ਅਮਰ ਹਸਤੀ ਹੈਂ। (ਤੂੰ) ਮਨੁੱਖਾਂ ਦਾ ਮਾਲਕ ਹੈਂ, ਮੂਰਖਾਂ ਨੂੰ ਮਾਰਨ ਵਾਲਾ ਹੈਂ।੧੮੦।

(ਤੂੰ) ਸੰਸਾਰ ਨੂੰ ਪਾਲਣ ਵਾਲਾ ਹੈਂ। ਦਇਆ ਦਾ ਘਰ ਹੈਂ। (ਤੂੰ) ਰਾਜਿਆਂ ਦਾ ਮਾਲਕ ਹੈਂ, ਸਾਰੇ (ਤੇਰੇ) ਦਾਸ ਹਨ।੧੮੧।

(ਤੂੰ) ਡਰ ਨੂੰ ਮੁਕਾਉਣ ਵਾਲਾ ਹੈਂ, ਵੈਰੀਆਂ ਨੂੰ ਨਾਸ਼ ਕਰਨ ਵਾਲਾ ਹੈਂ। (ਤੂੰ) ਸ਼ਤਰੂਆਂ ਨੂੰ ਤਪਾਉਣ ਵਾਲਾ ਹੈਂ, ਜਪ ਦੇ ਜਪਾਉਣ ਵਾਲਾ ਹੈਂ।੧੮੨।

(ਤੂੰ) ਕਲਾ ਤੋਂ ਪਰੇ ਕੰਮਾਂ ਵਾਲਾ ਹੈਂ। ਸਭ ਨੂੰ ਰਚਣ ਵਾਲਾ ਹੈਂ। (ਤੂੰ ਪੈਦਾ) ਕਰਨ ਵਾਲਾ ਕਰਤਾ ਹੈਂ, ਨਾਸ਼ ਕਰਨ ਵਾਲਾ ਹਰੀ ਹੈਂ।੧੮੩।

(ਤੂੰ) ਮਹਾਨ ਆਤਮਾ ਹੈਂ, ਸਾਰਿਆਂ ਦੀ ਆਤਮਾ ਹੈਂ।

(ਤੂੰ) ਆਤਮਾ ਵਿੱਚ ਵਸਦਾ ਹੈਂ। ਜੱਸ ਦੇ ਜੱਸ ਵਾਲਾ ਹੈਂ।੧੮੪।

## ਭੁਜੰਗ ਪ੍ਰਯਾਤ ਛੰਦ ॥

ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥
ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥
ਨਮੋ ਅੰਧਕਾਰੇ ਨਮੋ ਤੇਜ ਤੇਜੇ ॥
ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ ॥ ੧੯੫ ॥

ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥
ਨਮੋ ਪਰਮ ਤਤੰ ਅਤਤੰ ਸਰੂਪੇ ॥
ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥
ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥ ੧੯੬ ॥

ਨਮੋ ਜੁੱਧ ਜੁੱਧੇ ਨਮੋ ਗਿਆਨ ਗਿਆਨੇ ॥
ਨਮੋ ਭੋਜ ਭੋਜੇ ਨਮੋ ਪਾਨ ਪਾਨੇ ॥
ਨਮੋ ਕਲਹ ਕਰਤਾ ਨਮੋ ਸਾਂਤਿ ਰੂਪੇ ॥
ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥ ੧੯੭ ॥

ਕਲੰਕਾਰ ਰੂਪੇ ਅਲੰਕਾਰ ਅਲੰਕੇ ॥
ਨਮੋ ਆਸ ਆਸੇ ਨਮੋ ਬਾਂਕ ਬੰਕੇ ॥

## ਭੁਜੰਗ ਪ੍ਰਯਾਤ ਛੰਦ ॥

(ਤੈਨੂੰ) ਨਮਸਕਾਰ ਹੈ, (ਤੂੰ) ਸੂਰਜਾਂ ਦਾ ਸੂਰਜ (ਪ੍ਰਕਾਸ਼ਮਾਨ) ਅਤੇ ਚੰਦਰਮਾ ਦਾ ਚੰਦਰਮਾ (ਸੁੰਦਰ ਤੇ ਸੀਤਲ) ਹੈਂ। (ਤੈਨੂੰ)ਨਮਸਕਾਰ ਹੈ, (ਤੂੰ) ਰਾਜਿਆਂ ਦਾ ਰਾਜਾ ਅਤੇ ਇੰਦਰਾਂ ਦਾ (ਸ਼੍ਰੋਮਣੀ) ਇੰਦਰ ਹੈ। (ਤੂੰ) ਹਨੇਰਾ ਕਰਨ ਵਾਲਾ ਹੈਂ, ਪ੍ਰਕਾਸ਼ ਦਾ (ਮਹਾਨ) ਪ੍ਰਕਾਸ਼ਕ ਹੈਂ। (ਤੈਨੂੰ) ਨਮਸਕਾਰ ਹੈ (ਕਿ ਤੂੰ) ਬਹੁਤ ਤੋਂ ਬਹੁਤ (ਵਿਸਥਾਰ ਵਾਲਾ) ਹੈਂ (ਅਤੇ) ਬੀਜਾਂ ਦਾ ਬੀਜ (ਭਾਵ ਸੂਖਮ ਰੂਪ ਵਾਲਾ) ਹੈਂ।੧੮੫।

(ਤੈਨੂੰ) ਨਮਸਕਾਰ ਹੈ, (ਤੂੰ) ਰਜੋ, ਤਮੋ, ਸਤੋ ਗੁਣਾਂ ਦੇ ਰੂਪ ਵਾਲਾ ਹੈਂ। (ਤੈਨੂੰ) ਨਮਸਕਾਰ ਹੈਂ, (ਤੂੰ) ਤੱਤਾਂ ਦੇ ਪਰਮ ਤੱਤ ਵਾਲਾ ਅਤੇ ਤੱਤਾਂ ਤੋਂ ਰਹਿਤ ਸਰੂਪ ਵਾਲਾ ਹੈਂ।

(ਤੈਨੂੰ) ਨਮਸਕਾਰ ਹੈ, (ਤੂੰ) ਜੋਗਾਂ ਦੇ (ਮਹਾਨ) ਜੋਗ ਵਾਲਾ ਹੈਂ ਅਤੇ ਗਿਆਨਾਂ ਦੇ ਗਿਆਨ (ਮਹਾਂ) ਗਿਆਨ ਵਾਲਾ ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਮੰਤ੍ਰਾਂ ਦਾ ਮੰਤ੍ਰ (ਮਹਾਂ) ਮੰਤਰ ਹੈਂ ਅਤੇ ਧਿਆਨਾਂ ਵਿੱਚ (ਮਹਾਨ) ਧਿਆਨ ਵਾਲਾ ਹੈਂ।੧੮੬।

(ਤੈਨੂੰ) ਨਮਸਕਾਰ ਹੈ (ਤੂੰ) ਜੁੱਧਾਂ ਵਿਚ (ਸ੍ਰੇਸ਼ਟ) ਜੁੱਧ ਰੂਪ ਵਾਲਾ ਹੈਂ, (ਤੈਨੂੰ) ਨਮਸਕਾਰ ਹੈ (ਤੂੰ) ਗਿਆਨ ਵਿੱਚ (ਬ੍ਰਹਮ) ਗਿਆਨ ਰੂਪ ਵਾਲਾ ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਭੋਜਨਾਂ ਵਿੱਚ (ਪਰਮ) ਭੋਜਨ ਭੁੰਚਣ ਵਾਲ ਹੈਂ ਅਤੇ ਪੀਣ ਜੋਗ (ਪਦਾਰਥਾਂ ਵਿੱਚ) ਅੰਮ੍ਰਿਤ ਰਸ ਪੀਣ ਵਾਲਾ ਹੈ। (ਤੈਨੂੰ) ਨਮਸਕਾਰ ਹੈ, (ਤੂੰ) ਇੰਦਰ ਰਾਜਿਆਂ ਵਰਗੇ ਮਹਾਨ ਇੰਦ੍ਰ (ਪੈਦਾ ਕਰਨ ਵਾਲਾ ਹੈਂ), ਆਦਿ ਤੋਂ ਰਹਿਤ, ਅਨਾਦ ਐਸ਼ਵਰਜ ਵਾਲਾ ਹੈਂ।੧੮੭।

(ਹੇ ਪ੍ਰਭੂ ! ਵਿਆਪਕ ਰੂਪ ਵਿੱਚ ਤੂੰ) ਕਿਤੇ) ਕਲੰਕੀ ਸਰੂਪ ਵਾਲਾ, (ਕਿਤੇ) ਗਹਿਣਿਆਂ ਨੂੰ ਘੜਨ ਵਾਲਾ (ਸੁੰਦਰਤਾ ਦਾ ਸਰੂਪ) ਹੈਂ। (ਤੈਨੂੰ) ਨਮਸਕਾਰ ਹੈ। (ਤੂੰ) ਆਸਾਂ ਵਿੱਚ ਆਸ ਰੂਪ ਹੈਂ, (ਤੂੰ) ਸੋਹਣਿਆਂ ਦਾ ਸੋਹਣਾ ਹੈਂ।

ਅਭੰਗੀ ਸਰੂਪੇ ਅਨੰਗੀ ਅਨਾਮੇ ॥
ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ ॥੧੮੮॥

## ਏਕ ਅੱਛਰੀ ਛੰਦ ॥

ਅਜੈ ॥ ਅਲੈ ॥
ਅਭੈ ॥ ਅਬੈ ॥੧੮੯॥
ਅਭੂਅ ॥ ਅਜੂਅ ॥
ਅਨਾਸ ॥ ਅਕਾਸ ॥੧੯੦॥
ਅਗੰਜ ॥ ਅਭੰਜ ॥
ਅਲਖ ॥ ਅਭਖ ॥੧੯੧॥
ਅਕਾਲ ॥ ਦਯਾਲ ॥
ਅਲੇਖ ॥ ਅਭੇਖ ॥੧੯੨॥
ਅਨਾਮ ॥ ਅਕਾਮ ॥
ਅਗਾਹ ॥ ਅਢਾਹ ॥੧੯੩॥
ਅਨਾਥੇ ॥ ਪ੍ਰਮਾਥੇ ॥
ਅਜੋਨੀ ॥ ਅਮੋਨੀ ॥੧੯੪॥
ਨ ਰਾਗੇ ॥ ਨ ਰੰਗੇ ॥
ਨ ਰੂਪੇ ॥ ਨ ਰੇਖੇ ॥੧੯੫॥

(ਤੂੰ) ਨਾਸ਼ ਤੋਂ ਰਹਿਤ ਹੈਂ। (ਤੂੰ) ਅੰਗਾਂ ਤੇ ਨਾਮਾਂ ਤੋਂ ਰਹਿਤ ਹੈਂ। (ਤੂੰ) ਤਿੰਨਾਂ ਲੋਕਾਂ ਤੇ ਤਿੰਨਾਂ ਸਮਿਆਂ ਦਾ ਨਾਸ਼ ਕਰਨ ਵਾਲਾ ਹੈਂ, (ਤੂੰ) ਅੰਗਾਂ ਤੋਂ ਰਹਿਤ ਅਤੇ ਕਾਮਨਾ ਤੋਂ ਰਹਿਤ ਹੈਂ।੧੮੮।

## ਏਕ ਅਛਰੀ ਛੰਦ ॥

(ਵਾਹਿਗੁਰੂ) ਅਜਿੱਤ ਹੈ, ਨਾਸ ਤੋਂ ਰਹਿਤ ਹੈ। ਡਰ ਤੋਂ ਰਹਿਤ ਹੈ। ਵਿਕਾਰਾਂ ਤੋਂ ਰਹਿਤ ਹੈ।੧੮੯।

ਤੱਤਾਂ ਤੋਂ ਰਹਿਤ, ਜਨਮ ਤੋਂ ਰਹਿਤ ਹੈ। ਨਾਸ ਤੋਂ ਰਹਿਤ ਹੈ (ਅਕਾਸ਼ ਵਾਂਗ ਸਾਰੇ ਪਾਸੇ ਪਸਰਿਆ ਹੋਇਆ ਹੈ)।੧੯੦।

ਟੁੱਟਣ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ, ਲਖਣ ਤੋਂ ਰਹਿਤ ਹੈ। ਅਭਖ (ਭਾਵ ਖਾਧੇ ਜਾਣ) ਤੋਂ ਰਹਿਤ ਹੈ।੧੯੧।

ਮੌਤ ਤੋਂ ਰਹਿਤ ਹੈ, ਦਇਆ ਦਾ ਘਰ ਹੈ। ਲੇਖ ਤੋਂ ਰਹਿਤ ਹੈ। ਭੇਖ ਤੋਂ ਰਹਿਤ ਹੈ।੧੯੨।

(ਉਹ ਵਾਹਿਗੁਰੂ) ਨਾਮ-ਰਹਿਤ (ਹੈ), (ਉਹ) ਕਾਮਨਾ-ਰਹਿਤ (ਹੈ)। (ਉਹ) ਅਥਾਹ (ਹੈ), (ਉਹ) ਢਹਿਣ (ਡਿੱਗਣ) ਤੋਂ ਰਹਿਤ (ਹੈ)।੧੯੩।

(ਉਹ ਵਾਹਿਗੁਰੂ) ਮਾਲਕ ਤੋਂ ਰਹਿਤ ਹੈ, (ਸਭ ਨੂੰ) ਚੰਗੀ ਤਰ੍ਹਾਂ ਨਾਸ਼ ਕਰਨ ਵਾਲਾ ਹੈ। (ਉਹ) ਜੂਨਾਂ ਤੋਂ ਰਹਿਤ ਹੈ, ਮੋਨ-ਧਾਰੀ ਨਹੀਂ ਹੈ।੧੯੪।

(ਉਸ ਵਾਹਿਗੁਰੂ ਨੂੰ) ਨਾ ਮੋਹ ਹੈ, ਨਾ (ਉਸ ਦਾ ਕੋਈ ਵਿਸ਼ੇਸ਼) ਰੰਗ ਹੈ। ਨਾ (ਉਸ ਦਾ ਕੋਈ ਵਿਸ਼ੇਸ਼) ਰੂਪ ਹੈ, ਨਾ (ਉਸ ਦੀ ਖ਼ਾਸ) ਰੇਖਾ (ਲੀਕ) ਹੈ।੧੯੫।

ਅਕਰਮੰ ॥ ਅਭਰਮੰ ॥
ਅਗੰਜੇ ॥ ਅਲੇਖੇ ॥੧੯੬॥

ਭੁਜੰਗ ਪ੍ਰਯਾਤ ਛੰਦ ॥

ਨਮਸਤੁਲ ਪ੍ਰਣਾਮੇ ਸਮਸਤੁਲ ਪ੍ਰਣਾਸੇ ॥
ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥
ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥
ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੭॥
ਸਦਾ ਸੱਚਿਦਾਨੰਦ ਸਤ੍ਰੰ ਪ੍ਰਣਾਸੀ ॥
ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥
ਅਜਾਇਬ ਬਿਭੂਤੇ ਗ਼ਜਾਇਬ ਗ਼ਨੀਮੇ ॥
ਹਰੀਅੰ ਕਰੀਅੰ ਕਰੀਮੁਲ ਰਹੀਮੇ ॥੧੯੮॥
ਚਤੁਰ ਚੱਕ੍ਰ ਵਰਤੀ ਚਤੁਰ ਚੱਕ੍ਰ ਭੁਗਤੇ ॥
ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ ਦਯਾਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯॥



(ਉਹ ਵਾਹਿਗੁਰੂ) ਕਰਮਾਂ ਤੋਂ ਰਹਿਤ ਹੈ। ਭਰਮਾਂ ਤੋਂ ਰਹਿਤ ਹੈ। ਨਾਸ਼ ਤੋਂ ਰਹਿਤ ਹੈ, ਲੇਖੇ ਤੋਂ ਪਰੇ ਹੈ।੧੯੬।

## ਭੁਜੰਗ ਪ੍ਰਯਾਤ ਛੰਦ ॥

ਸਭ ਦਾ ਨਾਸ਼ ਕਰਨ ਵਾਲੇ ਨਮਸਕਾਰ ਕਰਨ ਯੋਗ (ਪ੍ਰਭੂ) ਨੂੰ (ਮੇਰਾ) ਪ੍ਰਣਾਮ ਹੈ। (ਉਹ) ਟੁੱਟਣ ਤੋਂ ਰਹਿਤ, ਨਾਮ ਤੋਂ ਰਹਿਤ (ਅਤੇ) ਸਾਰਿਆਂ ਵਿੱਚ ਨਿਵਾਸ (ਰਖਣ ਵਾਲਾ) ਹੈ। (ਉਹ) ਕਾਮਨਾ ਤੋਂ ਰਹਿਤ (ਮੁਕਤ ਕਰਨ ਵਾਲੀ) ਸੰਪਦਾ ਵਾਲਾ ਹੈ, ਸਭ ਦਾ ਸਰੂਪ ਹੈ। (ਉਹ) ਖੋਟੇ ਕਰਮਾਂ ਨੂੰ ਨਾਸ਼ ਕਰਨ ਵਾਲਾ ਹੈ, ਸ੍ਰੇਸ਼ਟ ਧਰਮਾਂ ਦੀ ਸੰਪਦਾ (ਦੇਣ ਵਾਲਾ) ਹੈ।੧੯੭।

(ਉਹ) ਸਦਾ, ਸਤ-ਚਿਤ-ਅਨੰਦ ਸਰੂਪ ਹੈ, ਸ਼ਤਰੂਆਂ ਦਾ ਨਾਸ਼ ਕਰਨ ਵਾਲਾ ਹੈ। (ਸਭ ਨੂੰ) ਬਖ਼ਸ਼ਿਸ਼ ਕਰਨ ਵਾਲਾ, ਸਾਰਿਆਂ ਵਿੱਚ ਨਿਵਾਸ ਕਰਦਾ ਹੈ। (ਉਸ ਦੀ) ਅਸਚਰਜ ਸੰਪਦਾ ਹੈ, ਵੈਰੀਆਂ ਤੇ ਕਹਿਰ (ਨਾਜ਼ਲ) ਕਰਨ ਵਾਲਾ ਹੈ। (ਉਹ) ਨਾਸ਼ ਕਰਨ ਵਾਲਾ ਹੈ, (ਪੈਦਾ) ਕਰਨ ਵਾਲਾ ਹੈ, ਕਿਰਪਾਲੂ ਤੇ ਦਿਆਲੂ ਹੈ।੧੯੮।

(ਉਹ ਅਕਾਲ ਪੁਰਖ) ਚਾਰ ਚੱਕਾਂ (ਭਾਵ ਸਭ ਪਾਸੇ) ਵਰਤਣ ਵਾਲਾ ਹੈ (ਅਤੇ) ਚੌਹਾਂ ਕੁੰਟਾਂ (ਦੇ ਜੀਆਂ) ਨੂੰ ਭੋਗਣ ਵਾਲਾ ਹੈ। ਉਹ ਸੁਤੇ ਪ੍ਰਕਾਸ਼, ਸਭ (ਗੁਣਾਂ ਵਾਲਾ) ਹੈ, ਸਭ ਸਮਿਆਂ ਵਿੱਚ ਸਭ ਨਾਲ ਜੁੜਿਆ (ਹੋਇਆ ਓਤਿ ਪੋਤਿ ਰਹਿੰਦਾ) ਹੈ। (ਉਹ) ਦੋ ਕਾਲਾਂ (ਜਨਮ ਅਤੇ ਮਰਣ) ਦਾ ਨਾਸ਼ ਕਰਨ ਵਾਲਾ ਹੈ। ਦਇਆਲੂ ਸਰੂਪ ਵਾਲਾ ਹੈ। (ਉਹ) ਸਦਾ ਅੰਗ-ਸੰਗ (ਰਹਿਣ ਵਾਲਾ) ਨਾਸ਼ ਤੋਂ ਰਹਿਤ ਦੈਵੀ ਸੰਪਦਾ ਵਾਲਾ ਹੈ।੧੯੯।



# ੴ ਸਤਿਗੁਰ ਪ੍ਰਸਾਦਿ ॥

# ਤ੍ਵ ਪ੍ਰਸਾਦਿ ॥ ਸਵੱਯੇ

## ਪਾਤਿਸ਼ਾਹੀ ੧੦

ਸ੍ਰਾਵਗ ਸੁੱਧ ਸਮੂਹ ਸਿਧਾਨ ਕੇ
ਦੇਖਿ ਫਿਰਿਓ ਘਰ ਜੋਗ ਜਤੀ ਕੇ ॥
ਸੂਰ ਸੁਰਾਰਦਨ ਸੁੱਧ ਸੁਧਾਦਿਕ
ਸੰਤ ਸਮੂਹ ਅਨੇਕ ਮਤੀ ਕੇ ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ
ਕੋਊ ਨ ਦੇਖੀਅਤ ਪ੍ਰਾਨ ਪਤੀ ਕੇ ॥
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ
ਏਕ ਰਤੀ ਬਿਨ ਏਕ ਰਤੀ ਕੇ॥੧॥੨੧॥

ਮਾਤੇ ਮਤੰਗ ਜਰੇ ਜਰ ਸੰਗਿ
ਅਨੂਪ ਉਤੰਗ ਸੁਰੰਗ ਸਵਾਰੇ ॥

---

**ਉਚਾਰਨ ਸੇਧ- ਫੁਟਕਲ :** ਪਾ. ੧੦ ਨੂੰ ਪਾਤਿਸ਼ਾਹੀ ਦਸਵੀਂ ਉਚਾਰਨਾ ਹੈ। **ਬਿੰਦੀ ਸਹਿਤ :** ਮਤੀਂ।
**ਅੱਧਕ ਸਹਿਤ:** ਏਕ ਰੱਤੀ ਬਿਨ।

ਏਕ ਓਅੰਕਾਰ (ਵਿਆਪਕ ਪ੍ਰਭੂ) ਦਾ (ਮਿਲਾਪ) ਸਤਿਗੁਰੂ ਦੀ ਕਿਰਪਾ ਦੁਆਰਾ (ਹੁੰਦਾ ਹੈ)।

ਤੇਰੀ ਕਿਰਪਾ ਦੁਆਰਾ ਸਵੱਈਏ (ਉਚਾਰਨ ਕਰਦਾ ਹਾਂ)।

ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਇਸ ਬਾਣੀ ਦੇ ਰਚਨਹਾਰ ਹਨ)।

(ਸਭ) ਸ੍ਰੇਵੜੇ-ਜੈਨੀਆਂ ਵੈਸ਼ਨਵਾਂ (ਅਤੇ) ਸ਼ਕਤੀਵਾਨਾਂ ਦੇ ਟੋਲੇ, ਜੋਗੀਆਂ, ਬ੍ਰਹਮਚਾਰੀਆਂ ਦੇ (ਡੇਰੇ) ਫਿਰ ਕੇ ਵੇਖ ਲਏ,

ਸੂਰਮੇ (ਜੋਧੇ) ਦੈਂਤ, ਅੰਮ੍ਰਿਤ ਪੀਣ ਵਾਲੇ ਦੇਵਤੇ ਆਦਿਕ, ਅਨੇਕਾਂ ਧਰਮਾਂ ਦੇ ਸਾਰੇ ਸੰਤਾਂ ਦੇ ਟੋਲੇ ਵੀ ਵੇਖ ਲਏ,

(ਮੈਂ) ਸਾਰੇ ਹੀ ਦੇਸ਼ਾਂ ਦੇ ਮੱਤਾਂ ਨੂੰ ਵੀ ਵੇਖਦਾ ਰਿਹਾ, (ਪਰ ਇਨ੍ਹਾਂ ਵਿਚੋਂ) ਕੋਈ ਵੀ ਪਰਮਾਤਮਾ ਦੇ ਪਿਆਰ ਵਾਲਾ (ਮੱਤ ਮੈਨੂੰ) ਨਜਰੀਂ ਨਹੀਂ ਆਇਆ (ਸਭ ਫੋਕਟ ਕਰਮੀ ਹਨ)।

ਸ੍ਰੀ ਭਗਵਾਨ ਦੀ ਕਿਰਪਾ ਤੇ ਪ੍ਰੀਤਿ ਤੋਂ ਬਿਨਾ (ਸਾਰੇ ਮੱਤ) ਮਤਾਂਤਰ ਇਕ ਰੱਤੀ (ਭਾਵ ਭੰਨੀ ਕੋਡੀ ਦੇ ਮੁਲ ਵਾਲੇ) ਹਨ।੧।੨੧।

(ਜਿਨ੍ਹਾਂ ਰਾਜਿਆਂ ਪਾਸ) ਉਚੇ ਕਦ ਵਾਲੇ ਸੋਹਣੇ ਰੰਗਾਂ ਨਾਲ ਸਜਾਏ ਮਸਤ ਹਾਥੀ, ਸੋਨੇ ਦੇ (ਗਹਿਣਿਆਂ ਨਾਲ) ਜੜ੍ਹੇ (ਭਾਵ ਹਾਰੇ-ਸ਼ਿੰਗਾਰੇ ਹੋਏ ਸਨ)।

ਕੋਟਿ ਤੁਰੰਗ ਕੁਰੰਗ ਸੇ ਕੂਦਤ
ਪਉਨ ਕੇ ਗਉਨ ਕਉ ਜਾਤ ਨਿਵਾਰੇ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ
ਨਿਆਵਤ ਸੀਸ, ਨ ਜਾਤ ਬਿਚਾਰੇ ॥
ਏਤੇ ਭਏ ਤੋ ਕਹਾ ਭਏ ਭੂਪਤਿ
ਅੰਤ ਕੋ ਨਾਂਗੇ ਹੀ ਪਾਇ ਪਧਾਰੇ॥੨॥੨੨॥
ਜੀਤ ਫਿਰੇ ਸਭ ਦੇਸ ਦਿਸਾਨ ਕੋ
ਬਾਜਤ ਢੋਲ ਮ੍ਰਿਦੰਗ ਨਗਾਰੇ ॥
ਗੁੰਜਤ ਗੂੜ੍ਹ ਗਜਾਨ ਕੋ ਸੁੰਦਰ
ਹਿੰਸਤ ਹੈਂ ਹਯਰਾਜ ਹਜਾਰੇ ॥
ਭੂਤ ਭਵਿੱਖ ਭਵਾਨ ਕੇ ਭੂਪਤਿ
ਕਉਨ ਗਨੇ ਨਹੀ ਜਾਤ ਬਿਚਾਰੇ ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ
ਅੰਤ ਕਉ ਅੰਤ ਕੇ ਧਾਮ ਸਿਧਾਰੇ॥੩॥੨੩॥
ਤੀਰਥ ਨ੍ਹਾਨ ਦਇਆ ਦਮ ਦਾਨ
ਸੁ ਸੰਜਮ ਨੇਮ ਅਨੇਕ ਬਿਸੇਖੇ ॥

ਬਿੰਦੀ ਰਹਿਤ : ਕਹਾ। ਬਿੰਦੀ ਸਹਿਤ: ਨਾਂਗੇ, ਪਾਇੰ।

ਕਰੋੜਾਂ ਹੀ ਘੋੜੇ ਹਰਨਾ ਵਾਂਗ ਨਚਦੇ ਟਪਦੇ ਸਨ (ਮਾਨੋ) ਹਵਾ ਦੇ ਵੇਗ ਨੂੰ ਵੀ ਮਾਤ ਪਾਉਂਦੇ ਸਨ,

ਵੱਡੀਆਂ ਬਾਹਵਾਂ ਵਾਲੇ ਰਾਜੇ ਜੋ (ਜਗਤ ਵਿੱਚ) ਚੰਗੀ ਤਰ੍ਹਾਂ ਪ੍ਰਸਿਧ ਸਨ, (ਜਿਨ੍ਹਾਂ ਦੇ ਸਾਹਮਣੇ) ਸਿਰ ਝੁਕਾਉਣ ਵਾਲਿਆਂ ਦੀ ਗਿਣਤੀ ਵੀ ਨਹੀਂ ਕੀਤੀ ਜਾ ਸਕਦੀ,
(ਜੇ) ਇਤਨੇ (ਵੱਡੇ) ਰਾਜੇ ਹੋ ਗਏ ਤਾਂ ਕੀ ਹੋਇਆ, (ਅਜਿਹੇ ਰਾਜੇ ਵੀ) ਅੰਤ ਪੈਰਾਂ ਤੋਂ ਨੰਗੇ ਹੀ (ਇਸ ਦੁਨੀਆ ਵਿਚੋਂ) ਚਲੇ ਗਏ।੨।੨੨।

(ਅਜਿਹੇ ਨਾਮੀ ਰਾਜੇ ਜਿਤਨੇ) ਸਾਰੇ ਦੇਸ਼ ਦੇਸ਼ਾਂਤਰਾਂ ਨੂੰ ਜ਼ਿੱਤਦੇ ਫਿਰੇ, (ਉਨ੍ਹਾਂ ਦੇ ਦੁਆਰਿਆਂ ਤੇ) ਢੋਲ, ਮ੍ਰਿਦੰਗ ਤੇ ਧੌਂਸੇ ਵਜਦੇ ਸਨ,
(ਜਿਨ੍ਹਾਂ ਦੇ ਦਰ ਉਤੇ) ਹਾਥੀਆਂ (ਦੇ ਝੁੰਡ) ਗੂੰਜਦੇ (ਚਿੰਘਾੜਾਂ ਮਾਰਦੇ) ਸਨ, ਹਜ਼ਾਰਾਂ ਦਰਯਾਈ ਘੋੜੇ ਹਿਣਕਦੇ ਸਨ,

ਭੂਤ, ਭਵਿਖ, ਵਰਤਮਾਨ (ਤਿੰਨ ਕਾਲਾਂ) ਵਿਚ (ਅਜਿਹੇ) ਰਾਜੇ ਰਹੇ (ਜਿਨ੍ਹਾਂ ਦੀ) ਗਿਣਤੀ ਦਾ ਕੌਣ ਵੀਚਾਰ ਕਰ ਸਕਦਾ ਹੈ? (ਭਾਵ ਅੰਦਾਜਾ ਲਾਉਣਾ ਹੀ ਅਸੰਭਵ ਹੈ)।
(ਜੇ) ਇਤਨੇ (ਵੱਡੇ ਸ਼ਕਤੀਸ਼ਾਲੀ ਰਾਜੇ ਹੋ ਗਏ ਤਾਂ ਕੀ ਹੋਇਆ (ਫਿਰ ਅਜਿਹੇ ਰਾਜੇ) ਭਗਵਾਨ ਦੇ ਭਜਨ ਬਿਨਾ ਅੰਤ ਨੂੰ (ਸੰਸਾਰ ਤੋਂ) ਨੰਗੇ ਪੈਰੀ ਹੀ ਚਲੇ ਗਏ।੩।੨੩।

ਤੀਰਥਾਂ ਤੇ ਇਸ਼ਨਾਨ (ਕਰਨ ਵਾਲੇ, ਜੀਆਂ ਤੇ) ਦਇਆ (ਕਰਨ ਵਾਲੇ ਇੰਦਰਿਆਂ ਦਾ ਦਮਨ ਕਰ ਵਾਲੇ, (ਭੁਖਿਆਂ ਨੂੰ) ਦਾਨ (ਦੇਣ ਵਾਲੇ), ਵਿਸ਼ੇਸ਼ ਸੰਜਮ, ਸਾਧਨ ਵਾਲੇ, (ਕਰਮ ਕਾਂਡੀ ਵੀ) ਵੇਖ ਲਏ।

ਬੇਦ ਪੁਰਾਨ ਕਤੇਬ ਕੁਰਾਨ
ਜ਼ਿਮੀਨ ਜ਼ਮਾਨ ਸਬਾਨ ਕੇ ਪੇਖੇ ॥
ਪਉਨ ਅਹਾਰ ਜਤੀ ਜਤਧਾਰਿ
ਸਬੈ ਸੁ ਬਿਚਾਰ ਹਜਾਰਕ ਦੇਖੇ ॥
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ
ਏਕ ਰਤੀ ਬਿਨੁ ਏਕ ਨ ਲੇਖੇ ॥੪॥੨੪॥

ਸੁੱਧ ਸਿਪਾਹ ਦੁਰੰਤ ਦੁਬਾਹ
ਸੁ ਸਾਜਿ ਸਨਾਹ ਦੁਰਜਾਨ ਦਲੈਂਗੇ ॥
ਭਾਰੀ ਗੁਮਾਨ ਭਰੇ ਮਨ ਮੈ
ਕਰ ਪਰਬਤ ਪੰਖ ਹਲੈ ਨ ਹਲੈਂਗੇ ॥
ਤੋਰਿ ਅਰੀਨ ਮਰੋਰਿ ਮਵਾਸਨ
ਮਾਤੇ ਮਤੰਗਨ ਮਾਨ ਮਲੈਂਗੇ ॥
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ
ਤਿਆਗਿ ਜਹਾਨੁ ਨਿਦਾਨ ਚਲੈਂਗੇ ॥੫॥੨੫॥

ਬੀਰ ਅਪਾਰ ਬਡੇ ਬਰਿਆਰ
ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥

(ਹਿੰਦੂ ਧਰਮ ਦੇ) ਵੇਦ ਪੁਰਾਣ (ਪੜ੍ਹਨ ਵਾਲੇ, ਮੁਸਲਮਾਨੀ ਮਤ ਦੀਆਂ ਕਿਤਾਬਾਂ) ਕੁਰਾਨ (ਪੜ੍ਹਨ ਵਾਲੇ) ਜੀਆਂ ਦੀ ਧਰਤੀ ਅਤੇ ਅਕਾਸ਼ ਦੇ ਸਾਰੇ (ਮੰਡਲ) ਵੇਖ ਲਏ।
(ਸਾਰੇ) ਪਉਣ ਅਹਾਰੀ, ਜਤ ਧਾਰਨ, ਵਾਲੇ (ਬ੍ਰਹਮਚਾਰੀ) ਹਜ਼ਾਰਾਂ ਹੀ ਸ਼ੁਭ ਵਿਚਾਰਾਂ ਵਾਲੇ (ਬਕਤੇ) ਵੇਖ ਲਏ।

ਸ੍ਰੀ ਭਗਵਾਨ ਜੀ ਦੇ ਭਜਨ-ਸਿਮਰਨ ਤੋਂ ਬਿਨਾ (ਉਸ ਇਕ ਦੀ) ਪ੍ਰੀਤੀ ਤੋਂ ਬਿਨਾਂ, (ਜਿਤਨੇ ਵੀ) ਰਾਜੇ (ਹੋਏ ਹਨ ਉਨ੍ਹਾਂ ਵਿਚੋਂ) ਇਕ ਵੀ ਲੇਖੇ ਨਹੀਂ ਪਿਆ (ਭਾਵ ਪ੍ਰਵਾਨ ਨਹੀਂ ਹੋਇਆ)।੪।
(ਘੋਰ ਯੁੱਧ ਤੇ ਕਾਬੂ ਪਾਉਣ ਵਾਲੇ) ਚੰਗੇ ਸਿਪਾਹੀ, ਸੰਜੋਅ (ਜ਼ਰਾਬਕਤਰ) ਸਜਾ ਕੇ (ਜੋ ਕਹਿੰਦੇ ਸਨ ਕਿ) ਵੈਰੀਆਂ ਨੂੰ ਦਲ ਦਿਆਂਗੇ,
(ਓਹ ਆਪਣੇ) ਮਨ ਵਿਚ ਵੱਡੇ ਹੰਕਾਰ ਨਾਲ ਭਰੇ (ਆਫਰੇ ਹੋਏ) (ਕਹਿੰਦੇ ਸਨ ਕਿ ਵਡੇ ਵਡੇ) ਪਹਾੜ (ਭਾਵੇਂ) ਖੰਭ ਲਾ ਕੇ ਉਡ ਜਾਣ ਪਰ ਉਹ (ਮੋਰਚੇ ਚੋਂ) ਨਹੀਂ ਹਿਲਣਗੇ,

(ਉਹ) ਵੈਰੀਆਂ ਨੂੰ ਤੋੜਨ ਵਾਲੇ, ਆਕੀਆਂ ਨੂੰ ਮਰੋੜ ਸੁਟਣ ਵਾਲੇ (ਇਹ ਟਰ੍ਹਾਂ ਮਾਰਦੇ ਸਨ ਕਿ ਓਹ) ਮਸਤ ਹਾਥੀਆਂ ਦੇ ਮਾਣ ਨੂੰ ਮਲੀਆ ਮੇਟ ਕਰ ਦੇਣਗੇ,
(ਪ੍ਰੰਤੂ ਸਚਾਈ ਇਹ ਹੈ ਕਿ ਅਜਿਹੇ ਜੋਧੇ ਵੀ) ਲਛਮੀ ਦੇ ਪਤੀ ਸ੍ਰੀ ਭਗਵਾਨ ਦੀ ਕਿਰਪਾ ਤੋਂ ਬਿਨਾ, ਅੰਤ ਸਮੇਂ ਸੰਸਾਰ ਛੱਡ ਕੇ (ਖ਼ਾਲੀ ਹੱਥ ਹੀ) ਚਲੇ ਗਏ (ਚਲੇ ਜਾਣਗੇ)।੫।੨੫।
ਬੇਅੰਤ ਜੋਧੇ, ਵੱਡੇ ਬਲ ਵਾਲੇ, (ਜੋ) ਬਿਨਾ ਵੀਚਾਰੇ (ਭਾਵ ਨਿਝੱਕ ਹੋ ਕੇ) ਸ਼ਸਤਰਾਂ ਦੀ ਮਾਰ ਖਾਣ ਵਾਲੇ ਸਨ,

ਤੋਰਤ ਦੇਸ ਮਲਿੰਦ ਮਵਾਸਨ
ਮਾਤੇ ਗਜਾਨ ਕੇ ਮਾਨ ਮਲੱਯਾ ॥
ਗਾੜ੍ਹੇ ਗੜ੍ਹਾਨ ਕੇ ਤੋੜਨਹਾਰ
ਸੁ ਬਾਤਨ ਹੀ ਚਕ ਚਾਰ ਲਵੱਯਾ ॥
ਸਾਹਿਬ ਸ੍ਰੀ ਸਭ ਕੋ ਸਿਰਨਾਇਕ
ਜਾਚਿਕ ਅਨੇਕ ਸੁ ਏਕ ਦਿਵੱਯਾ॥੬॥੨੬॥

ਦਾਨਵ ਦੇਵ ਫਨਿੰਦ ਨਿਸਾਚਰ
ਭੂਤ ਭਵਿਖ ਭਵਾਨ ਜਪੈਂਗੇ ॥
ਜੀਵ ਜਿਤੇ ਜਲ ਮੈ ਥਲ ਮੈ
ਪਲ ਹੀ ਪਲ ਮੈ ਸਭ ਥਾਪ ਥਪੈਂਗੇ॥
ਪੁੰਨ ਪ੍ਰਤਾਪਨ ਬਾਢ ਜੈਤ ਧੁਨ
ਪਾਪਨ ਕੇ ਬਹੁ ਪੁੰਜ ਖਪੈਂਗੇ ॥
ਸਾਧ ਸਮੂਹ ਪ੍ਰਸੰਨ ਫਿਰੈਂ ਜਗਿ
ਸੱਤ੍ਰ ਸਭੈ ਅਵਿਲੋਕਿ ਚਪੈਂਗੇ॥੭॥੨੭॥
ਮਾਨਵ ਇੰਦ੍ਰ ਗਜਿੰਦ ਨਰਾਧਪ
ਜੌਨ ਤ੍ਰਿਲੋਕ ਕੋ ਰਾਜੁ ਕਰੈਂਗੇ ॥

(ਓਹ ਕਈ) ਦੇਸ਼ਾਂ ਨੂੰ ਆਪਣੇ ਅਗੇ ਟੋਰ ਲੈਣ ਵਾਲੇ, ਆਕੀਆਂ ਨੂੰ ਮਲ ਸੁੱਟਣ ਵਾਲੇ ਸਨ, ਮਸਤ ਹਾਥੀਆਂ ਦੇ ਹੰਕਾਰ ਨੂੰ ਮਲੀਦਾ ਕਰਨ ਵਾਲੇ ਸਨ,

(ਜੋ) ਪੱਕੇ ਕਿਲਿਆਂ ਨੂੰ ਤੋੜਨ ਵਾਲੇ ਸਨ, (ਜਿਹੜੇ) ਗਲਾਂ ਨਾਲ ਹੀ ਚਾਰ ਚੱਕਾਂ (ਭਾਵ ਸਾਰੀ ਪ੍ਰਿਥਵੀ ਨੂੰ) ਜਿੱਤਣ ਵਾਲੇ ਸਨ,

(ਜੋ) ਸਭ ਦਾ ਮਾਲਕ ਸ੍ਰੀ ਸਾਹਿਬ (ਅਕਾਲ ਪੁਰਖ ਹੈ, ਅਜਿਹੇ) ਅਨੇਕਾਂ (ਜੋਧੇ ਉਸ ਮਾਲਕ ਦੇ ਦਰ ਦੇ) ਮੰਗਤੇ ਹਨ, (ਦਾਤਾਂ) ਦੇਣ ਵਾਲਾ ਇਕੋ (ਅਕਾਲ ਪੁਰਖ) ਹੈ।੬।੨੬।

ਦਾਨਵ (ਦੈਂਤ), ਦੇਵ (ਦੇਵਤੇ), ਫਨਿੰਦ (ਸ਼ੇਸ਼ਨਾਗ), ਨਿਸਾਚਰ (ਰਾਖਸ਼) ਆਦਿਕ, ਭੂਤ, ਭਵਿਖਤ, ਵਰਤਮਾਨ (ਤਿੰਨ) ਕਾਲਾਂ ਵਿਚ (ਉਸ ਅਕਾਲ ਪੁਰਖ ਦਾ ਜਾਪ) ਜਪਣਗੇ।
ਜਿਤਨੇ ਜੀਵ, ਜਲ ਵਿੱਚ, ਖੁਸ਼ਕੀ ਵਿਚ (ਰਹਿਣ ਵਾਲੇ ਹਨ) ਪਲੋ ਪਲੀ ਵਿਚ ਸਾਰੇ (ਮੁੜ) ਪ੍ਰਭੂ ਦੇ ਧਿਆਨ ਦੀ) ਥਾਪਨਾ ਥਪਣਗੇ।

(ਆਉਣ ਵਾਲੇ ਸਮੇਂ ਵਿੱਚ) ਸ਼ੁਭ ਕਰਮਾਂ ਦੇ ਪ੍ਰਭਾਵ ਕਰਕੇ ਜਿਤ ਦੀ ਧੁਨ (ਆਵਾਜ਼ ਭਾਵ ਗੂੰਜੇਗੀ, ਜਿਸ ਨਾਲ) ਪਾਪਾਂ ਦੇ ਵੱਡੇ ਢੇਰ ਨਾਸ਼ ਹੋ ਜਾਣਗੇ।

ਸਾਰੇ ਰਬ ਦੇ ਪਿਆਰੇ ਸੰਸਾਰ ਵਿਚ ਪ੍ਰਸੰਨ ਚਿਤ ਵਿਚਰਨਗੇ ਅਤੇ (ਧਰਮ ਦੇ) ਸਾਰੇ ਦੋਖੀ (ਉਨ੍ਹਾਂ ਦਾ ਤੇਜ ਪ੍ਰਤਾਪ) ਵੇਖ ਕੇ (ਕਾਲ ਪਾਸੋਂ) ਚਬੇ ਜਾਣਗੇ।੭।੨੭।

ਮਨੁੱਖਾਂ ਦੇ ਰਾਜੇ, ਵੱਡੇ ਹਾਥੀ, ਅਧੀਰਾਜ, ਜਿਹੜੇ ਤ੍ਰੈ ਲੋਕੀ ਦਾ ਰਾਜ (ਕਰਨ ਦੀ) (ਇੱਛਾ) ਕਰਨਗੇ,

ਕੋਟਿ ਇਸ਼ਨਾਨ ਗਜਾਦਿਕ ਦਾਨ
ਅਨੇਕ ਸੁਅੰਬਰ ਸਾਜ ਬਰੈਂਗੇ ॥
ਬ੍ਰਹਮ ਮਹੇਸੁਰ ਬਿਸਨੁ ਸਚੀਪਤਿ
ਅੰਤ ਫਸੇ ਜਮ ਫਾਸਿ ਪਰੈਂਗੇ ॥
ਜੇ ਨਰ ਸ੍ਰੀਪਤਿ ਕੇ ਪ੍ਰਸ ਹੈਂ ਪਗ
ਤੇ ਨਰ ਫੇਰਿ ਨ ਦੇਹ ਧਰੈਂਗੇ॥੮॥੨੮॥

ਕਹਾ ਭਯੋ ਦੋਊ ਲੋਚਨ ਮੂੰਦ ਕੈ
ਬੈਠਿ ਰਹਿਓ ਬਕ ਧਯਾਨ ਲਗਾਇਓ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ
ਲੋਕ ਗਇਓ ਪਰਲੋਕ ਗਵਾਇਓ ॥
ਬਾਸੁ ਕੀਓ ਬਿਖਿਆਨ ਸੋਂ ਬੈਠ ਕੇ
ਐਸੇ ਹੀ ਐਸ ਸੁ ਬੈਸ ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥੨੯॥
ਕਾਹੂ ਲੈ ਪਾਹਨ ਪੂਜ ਧਰਯੋ ਸਿਰ
ਕਾਹੂ ਲੈ ਲਿੰਗੁ ਗਰੇ ਲਟਕਾਇਓ ॥

ਕਰੋੜਾਂ (ਤੀਰਥਾਂ ਦੇ) ਇਸ਼ਨਾਨ, ਹਾਥੀ ਆਦਿਕ ਦਾਨ, (ਹੋਰ) ਅਨੇਕਾਂ (ਰਾਜ ਕੁਮਾਰ ਜੋ) ਸੁਅੰਬਰ ਰਚਾ ਕੇ ਵਿਆਹ ਕਰਨਗੇ,

ਬ੍ਰਹਮਾ, ਸ਼ਿਵ, ਵਿਸ਼ਨੂੰ, ਸਚੀ ਦੇ ਪਤੀ ਵਰਗੇ, ਕਿਉਂ ਨ ਵੱਡੀ ਇਜਤ ਵਾਲੇ ਹੋਣ) ਅੰਤ ਨੂੰ ਜਮ ਦੀ ਫਾਹੀ ਵਿਚ ਹੀ ਪੈਣਗੇ।

(ਉਹ) ਜਿਹੜੇ ਮਨੁੱਖ ਲਖਮੀ ਦੇ ਸੁਆਮੀ (ਅਕਾਲ ਪੁਰਖ) ਦੇ ਚਰਨ ਪਰਸਣਗੇ, ਓਹ ਮੁੜ ਕੇ ਦੇਹ (ਸਰੀਰ) ਨਹੀਂ ਧਾਰਨਗੇ।੮।੨੮।

ਕੀ ਹੋਇਆ ਜੇ ਕੋਈ (ਮਨੁੱਖ) ਦੋਵੇਂ ਅੱਖਾਂ ਮੀਟ ਕੇ ਬੈਠੇ ਰਹਿਆ ਤੇ ਬਗਲ-ਵਾਂਗ ਧਿਆਨ-ਸਮਾਧੀ ਲਾ ਲਈ,

(ਕੀ ਹੋਇਆ ਜੇ ਕਿਸੇ ਨੇ) ਸੱਤ ਸਮੁੰਦਰ ਫਿਰ ਲਏ (ਭਾਵ ਸਭ ਤੀਰਥਾਂ ਤੇ) ਇਸ਼ਨਾਨ ਕਰ ਲਿਆ, (ਪਰ ਅਜਿਹੇ ਕਰਮ ਕਾਂਡ ਕਰਨ ਨਾਲ) ਲੋਕ ਤਾਂ ਗਿਆ, ਪ੍ਰਲੋਕ ਵੀ ਗੁਆ ਲਿਆ।

(ਕੀ ਹੋਇਆ) ਵਿਸ਼ਈ ਲੋਕਾਂ ਨਾਲ ਬੈਠ ਕੇ ਵੀਚਾਰਾਂ ਕੀਤੀਆਂ, ਇਸੇ ਤਰ੍ਹਾਂ ਐਸ਼ (ਭੋਗ-ਬਿਲਾਸ ਵਿਚ ਲਗ ਕੇ ਅਮੋਲਕ ਸਮਾਂ) ਵਿਅਰਥ ਬਤੀਤ ਕਰ ਦਿੱਤਾ।

(ਮੈਂ) ਸੱਚ (ਤੱਤ ਦੀ ਗਲ) ਆਖਦਾ ਹਾਂ (ਸਾਰੇ ਕੰਨ ਖੋਲ੍ਹ ਕੇ) ਸੁਣ ਲਵੇ, ਜਿਨ੍ਹਾਂ ਨੇ (ਪ੍ਰਭੂ ਨਾਲ) ਪ੍ਰੇਮ ਕੀਤਾ, ਉਨ੍ਹਾਂ ਨੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ।੯।੨੯।

ਕਿਸੇ (ਮਨੁੱਖ) ਨੇ ਪੱਥਰ ਲੈ ਕੇ (ਠਾਕਰ ਜਾਣ ਕੇ) ਪੂਜਾ ਕੀਤੀ, (ਕਿਸੇ ਨੇ) ਉਸ ਦੇ ਚਰਨਾਂ ਉਤੇ (ਆਪਣਾ) ਸਿਰ ਜਾ ਰਖਿਆ, ਕਿਸੇ ਨੇ (ਸ਼ਿਵ) ਲਿੰਗ, ਗਲ ਵਿਚ ਲਟਕਾ ਲਿਆ।

ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ
ਕਾਹੂ ਪਛਾਹ ਕੋ ਸੀਸੁ ਨਿਵਾਇਓ ॥
ਕੋਊ ਬੁਤਾਨ ਕੌ ਪੂਜਤ ਹੈ ਪਸੁ
ਕੋਊ ਮ੍ਰਿਤਾਨ ਕੌ ਪੂਜਨ ਧਾਇਓ ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗੁ
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥
੧੦॥੩੦॥



ਕਿਸੇ (ਹਿੰਦੂ) ਨੇ (ਪ੍ਰਭੂ ਨੂੰ) ਦੱਖਣ (ਦਿਸ਼ਾ ਵਲ ਵੇਖਿਆ (ਭਾਵ ਨਮਸਕਾਰ ਕੀਤੀ), ਕਿਸੇ (ਮੁਸਲਮਾਨ) ਨੇ ਪੱਛਮ ਵਲ (ਆਪਣਾ) ਸਿਰ ਨਿਵਾਇਆ (ਭਾਵ ਸਜਦਾ ਕੀਤਾ), ਕੋਈ ਪਸ਼ੂ (ਬੇ ਸਮਝ ਹਿੰਦੂ) ਬੁੱਤਾਂ ਨੂੰ ਪੂਜਦਾ ਫਿਰਦਾ ਰਿਹਾ, ਕੋਈ (ਮੁਸਲਮਾਨ) ਮੜ੍ਹੀਆਂ ਕਬਰਾਂ ਨੂੰ (ਪੂਜਣ ਲਈ) ਦੌੜਦਾ ਰਿਹਾ,

(ਸੋ) ਸਾਰਾ ਸੰਸਾਰ ਹੀ (ਅਜਿਹੀ) ਕੂੜੀ ਕ੍ਰਿਆ (ਫੋਕਟ ਕਰਮਾਂ ਵਿਚ ਹੀ) ਫਸਿਆ ਰਿਹਾ, ਸ੍ਰੀ ਭਗਵਾਨ ਨੂੰ (ਮਿਲਣ ਦਾ) ਭੇਦ ਕਿਸੇ ਨੇ ਨਾ ਪਾਇਆ (ਇਸ ਤਰ੍ਹਾਂ, ਆਪਣਾ ਅਮੋਲਕ ਜਨਮ ਵਿਅਰਥ ਗਵਾ ਲਿਆ) ।੧੦।੩੦।



# ਕਬਿਯੋ ਬਾਚ ਬੇਨਤੀ ॥ ਚੌਪਈ॥

ਹਮਰੀ ਕਰੋ ਹਾਥ ਦੈ ਰੱਛਾ ॥
ਪੂਰਨ ਹੋਇ ਚਿਤ ਕੀ ਇੱਛਾ ॥
ਤਵ ਚਰਨਨ ਮਨ ਰਹੈ ਹਮਾਰਾ ॥
ਅਪਨਾ ਜਾਨ ਕਰੋ ਪ੍ਰਤਿਪਾਰਾ॥੩੭੭॥
ਹਮਰੇ ਦੁਸਟ ਸਭੈ ਤੁਮ ਘਾਵਹੁ ॥
ਆਪ ਹਾਥ ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ ਪਰਿਵਾਰਾ ॥
ਸੇਵਕ ਸਿੱਖ ਸਭੈ ਕਰਤਾਰਾ॥੩੭੮॥
ਮੋ ਰੱਛਾ ਨਿਜ ਕਰ ਦੈ ਕਰਿਯੈ ॥
ਸਭ ਬੈਰਿਨ ਕੌ ਆਜ ਸੰਘਰਿਯੈ ॥
ਪੂਰਨ ਹੋਇ ਹਮਾਰੀ ਆਸਾ ॥
ਤੋਰ ਭਜਨ ਕੀ ਰਹੈ ਪਿਆਸਾ॥੩੭੯॥
ਤੁਮਹਿੰ ਛਾਡਿ ਕੋ ਅਵਰ ਨ ਧਿਯਾਊਂ॥
ਜੋ ਬਰ ਚਹੋਂ ਸੁ ਤੁਮ ਤੇ ਪਾਊਂ ॥

---

**ਬਿੰਦੀ ਸਹਿਤ:** ਤੁਮਹਿੰ।
**ਫੁਟਕਲ :** 'ਦੈ' ਨੂੰ 'ਦੇ' ਉਚਾਰਨਾ ਅਸ਼ੁੱਧਾ ਹੈ।

ਕਵੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ) ਬੇਨਤੀ ਚੌਪਈ (ਵਾਲੇ ਛੰਦਾਂ ਦੁਆਰਾ)।

(ਹੇ ਅਕਾਲ ਪੁਰਖ ਜੀ!) ਮੇਰੀ ਹੱਥ ਦੇ ਕੇ ਰਖਿਆ ਕਰੋ, (ਮੇਰੇ) ਦਿਲ ਦੀ (ਇਹ) ਇੱਛਾ ਪੂਰੀ ਹੋ ਜਾਵੇ।

ਤੁਹਾਡੇ ਚਰਨਾਂ ਵਿੱਚ ਮੇਰਾ ਮਨ (ਜੁੜਿਆ) ਰਹੇ, ਆਪਣਾ (ਦਾਸ) ਜਾਣ ਕੇ (ਮੇਰੀ) ਪ੍ਰਤਿਪਾਲਨਾ ਕਰੋ ਜੀ।੩੭੭।

ਮੇਰੇ ਸਾਰੇ ਦੋਖੀਆਂ ਨੂੰ ਤੁਸੀਂ ਮਾਰ ਦਿਉ। ਆਪਣਾ ਹੱਥ ਦੇ ਕੇ ਮੈਨੂੰ ਬਚਾਅ ਲਉ।

ਹੇ ਕਰਤਾਰ ਜੀ ! (ਕਿਰਪਾ ਕਰੋ) ਮੇਰਾ ਟੱਬਰ (ਅਤੇ) ਸਿੱਖ ਸੇਵਕ ਸਾਰੇ ਹੀ (ਸੁੱਖੀ ਵਸਣ)।੩੭੮।

(ਹੇ ਕਰਤਾ ਪੁਰਖ !) ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ। (ਖ਼ਾਲਸੇ ਦੇ) ਸਾਰੇ ਵੈਰੀਆਂ ਨੂੰ ਅਜ ਹੀ (ਭਾਵ ਤਤਕਾਲ) ਨਾਸ਼ ਕਰ ਦਿਉ।

ਮੇਰੀ ਦਿਲੀ ਇੱਛਾ ਪੂਰੀ ਹੋ ਜਾਵੇ। (ਅਤੇ ਤੇਰੇ ਸਿਮਰਨ ਦੀ) ਪਿਆਸ (ਮੇਰੇ ਹਿਰਦੇ ਵਿੱਚ ਟਿੱਕੀ) ਰਹੇ ।੩੭੯।

(ਕਿਰਪਾ ਕਰੋ ਮੈਂ) ਤੁਹਾਨੂੰ ਛੱਡ ਕੇ ਹੋਰ ਕਿਸੇ ਨੂੰ ਨਾ ਧਿਆਵਾਂ, ਜਿਹੜਾ ਵਰ (ਭੀ) ਚਾਹਵਾਂ, ਉਹ ਤੁਹਾਡੇ ਪਾਸੋਂ ਪ੍ਰਾਪਤ ਕਰਾਂ।

ਸੇਵਕ ਸਿੱਖ ਹਮਾਰੇ ਤਾਰੀਅਹਿਂ ॥
ਚੁਨਿ ਚੁਨਿ ਸੱਤ੍ਰ ਹਮਾਰੇ ਮਾਰੀਅਹਿਂ॥੩੯੦॥
ਆਪ ਹਾਥ ਦੈ ਮੁਝੈ ਉਬਰਿਯੈ॥
ਮਰਨ ਕਾਲ ਕਾ ਤ੍ਰਾਸੁ ਨਿਵਰਿਯੈ ॥
ਹੂਜੋ ਸਦਾ ਹਮਾਰੇ ਪੱਛਾ ॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੩੯੧॥
ਰਾਖਿ ਲੇਹੁ ਮੁਹਿ ਰਾਖਨਹਾਰੇ ॥
ਸਾਹਿਬ ਸੰਤ ਸਹਾਇ ਪਿਯਾਰੇ ॥
ਦੀਨ ਬੰਧੁ ਦੁਸਟਨ ਕੇ ਹੰਤਾ ॥
ਤੁਮ ਹੋ ਪੁਰੀ ਚਤੁਰ ਦਸ ਕੰਤਾ॥੩੯੨॥
ਕਾਲ ਪਾਇ ਬ੍ਰਹਮਾ ਬਪੁ ਧਰਾ ॥
ਕਾਲ ਪਾਇ ਸਿਵ ਜੂ ਅਵਤਰਾ ॥
ਕਾਲ ਪਾਇ ਕਰਿ ਬਿਸਨੁ ਪ੍ਰਕਾਸਾ॥
ਸਕਲ ਕਾਲ ਕਾ ਕੀਆ ਤਮਾਸਾ॥੩੯੩॥
ਜਵਨ ਕਾਲ ਜੋਗੀ ਸਿਵ ਕੀਓ॥
ਬੇਦਰਾਜ ਬ੍ਰਹਮਾ ਜੂ ਥੀਓ ॥

**ਬਿੰਦੀ ਸਹਿਤ:** ਤਾਰੀਅਹਿਂ, ਮਾਰੀਅਹਿਂ, ਬਿਸ਼ਨੁ, ਪ੍ਰਕਾਸ਼ਾ।

ਮੇਰੇ (ਸਾਰੇ) ਸੇਵਕ, ਸਿੱਖ ਤਾਰ ਦਿਉ। ਮੇਰੇ ਵੈਰੀਆਂ (ਭਾਵ ਧਰਮ-ਦੋਖੀਆਂ) ਨੂੰ ਚੁਣ ਚੁਣ ਕੇ ਮਾਰ ਦਿਉ।੩੯੦।

ਆਪਣਾ ਹੱਥ ਦੇ ਕੇ ਮੈਨੂੰ ਬਚਾਅ ਲਵੋ। ਮਰਨ ਵਾਲੇ ਸਮੇਂ ਦਾ ਡਰ ਦੂਰ ਕਰ ਦਿਓ।

(ਤੁਸੀਂ) ਸਦਾ ਮੇਰੇ ਪੱਖਪੂਰਕ (ਭਾਵ ਸਹਾਇਕ) ਹੋਵੋ। ਹੇ ਅਕਾਲ ਪੁਰਖ ਜੀ ! ਮੇਰੀ ਰਖਿਆ ਕਰੋ।੩੯੧।

ਹੇ ਰੱਖਣ ਵਾਲੇ (ਵਾਹਿਗੁਰੂ ਜੀ!) ਮੈਨੂੰ ਰਖ ਲਵੋ। ਹੇ ਸਾਹਿਬ ਜੀ! (ਤੁਸੀਂ) ਸੰਤਾਂ ਦੀ ਸਹਾਇਤਾ ਅਤੇ ਪਿਆਰ ਕਰਨ ਵਾਲੇ ਹੋ।
(ਤੁਸੀਂ) ਦੀਨਾ ਬੰਧੂ ਹੋ ਅਤੇ ਦੁਸ਼ਟ ਦੋਖੀਆਂ ਨੂੰ ਮਾਰਨ ਵਾਲੇ ਹੋ। ਤੁਸੀਂ ਚੌਦਾਂ ਲੋਕਾਂ (ਭਾਵ ਸਾਰੀ ਸ੍ਰਿਸ਼ਟੀ ਦੇ) ਮਾਲਕ ਹੋ।੩੯੨।
ਸਮਾਂ ਪਾ ਕੇ ਬ੍ਰਹਮਾ ਨੇ (ਆਪਣਾ) ਸਰੀਰ ਧਾਰਨ ਕੀਤਾ। ਸਮਾਂ ਪਾ ਕੇ ਸ਼ਿਵ ਜੀ ਨੇ ਅਵਤਾਰ (ਜਨਮ) ਲਿਆ।

ਸਮਾਂ ਪਾ ਕੇ ਹੀ ਵਿਸ਼ਨੂੰ ਦਾ ਪ੍ਰਕਾਸ਼ ਹੋਇਆ। (ਇਹ ਮਾਨੋ) ਅਕਾਲ ਪੁਰਖ ਜੀ ਦਾ ਤਮਾਸ਼ਾ ਕੀਤਾ ਹੋਇਆ ਹੈ।੩੯੩।

ਜਿਸ ਅਕਾਲ ਪੁਰਖ ਨੇ ਸ਼ਿਵ ਜੀ ਨੂੰ ਜੋਗੀ ਬਣਾ ਦਿਤਾ, ਬ੍ਰਹਮਾ ਜੀ ਨੂੰ ਵੇਦਾਂ ਦਾ ਪ੍ਰਕਾਸ਼ਕ ਬਣਾਇਆ।

ਜਵਨ ਕਾਲ ਸਭ ਲੋਕ ਸਵਾਰਾ ॥
ਨਮਸਕਾਰ ਹੈ ਤਾਹਿੰ ਹਮਾਰਾ ॥੩੯੪॥
ਜਵਨ ਕਾਲ ਸਭ ਜਗਤ ਬਨਾਯੋ ॥
ਦੇਵ ਦੈਤ ਜੱਛਨ ਉਪਜਾਯੋ ॥
ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥੩੯੫॥
ਨਮਸਕਾਰ ਤਿਸ ਹੀ ਕੋ ਹਮਾਰੀ ॥
ਸਕਲ ਪ੍ਰਜਾ ਜਿਨ ਆਪ ਸਵਾਰੀ ॥
ਸਿਵਕਨ ਕੋ ਸਿਵਗੁਨ ਸੁਖੁ ਦੀਓ ॥
ਸੱਤ੍ਰਨ ਕੋ ਪਲ ਮੋ ਬਧ ਕੀਓ ॥੩੯੬॥
ਘਟ ਘਟ ਕੇ ਅੰਤਰ ਕੀ ਜਾਨਤ ॥
ਭਲੇ ਬੁਰੇ ਕੀ ਪੀਰ ਪਛਾਨਤ ॥
ਚੀਟੀ ਤੇ ਕੁੰਚਰ ਅਸਥੂਲਾ ॥
ਸਭ ਪਰਿ ਕ੍ਰਿਪਾਦ੍ਰਿਸਟਿ ਕਰਿ ਫੂਲਾ ॥੩੯੭॥
ਸੰਤਨ ਦੁਖ ਪਾਏ ਤੇ ਦੁਖੀ ॥
ਸੁਖ ਪਾਏ ਸਾਧਨ ਕੇ ਸੁਖੀ ॥

**ਬਿੰਦੀ ਸਹਿਤ:** ਤਮਾਸ਼ਾ, ਸ਼ਿਵ, ਦੈਂਤ।

ਜਿਸ ਅਕਾਲ ਪੁਰਖ ਨੇ ਸਾਰੇ ਜੀਆਂ ਨੂੰ (ਸਾਜਿਆ ਤੇ) ਸਵਾਰਿਆ, ਉਸ ਨੂੰ ਮੇਰੀ ਨਮਸਕਾਰ ਹੈ।੩੯੪।

ਜਿਸ ਅਕਾਲ ਪੁਰਖ ਨੇ ਸਾਰੇ ਸੰਸਾਰ ਨੂੰ ਬਣਾਇਆ, ਦੇਵਤਿਆਂ, ਦੈਂਤਾਂ ਅਤੇ ਜੱਛਾਂ ਨੂੰ ਪੈਦਾ ਕੀਤਾ।

(ਹੇ ਪ੍ਰਾਣੀਓ ! ਓਹ) ਆਦਿ ਤੋਂ ਅੰਤ ਤੀਕ (ਇਕ ਰਸ ਰਹਿਣ ਵਾਲਾ) ਇਕੋ ਇਕ (ਵਿਆਪਕ) ਅਵਤਾਰ ਹੈ, ਓਹੀ ਮੇਰਾ (ਮਹਾਂ ਕਾਲ) ਗੁਰੂ ਸਮਝਣਾ।੩੯੫।
(ਮਹਾਂ ਕਾਲ ਵਾਹਿਗੁਰੂ) ਜਿਸ ਨੇ ਸਾਰੀ ਪਰਜਾ ਆਪ (ਸਾਜੀ ਤੇ) ਸਵਾਰੀ, ਉਸ ਨੂੰ ਮੇਰੀ ਨਮਸਕਾਰ ਹੈ।

(ਉਸ ਸਿਰਜਨਹਾਰ ਨੇ) ਸੇਵਕਾਂ ਨੂੰ ਸ਼ੁਭ ਗੁਣ ਵਾਲੇ (ਆਤਮਿਕ) ਸੁੱਖ (ਬਖ਼ਸ਼) ਦਿੱਤੇ (ਅਤੇ ਧਰਮ) ਦੇ ਵੈਰੀਆਂ ਨੂੰ ਛਿੰਨ ਵਿੱਚ ਮਾਰ ਦਿੱਤਾ।੩੯੬।

(ਉਹ) ਅਕਾਲ ਪੁਰਖ ਹਰੇਕ ਹਿਰਦੇ ਦੀ ਅੰਦਰਲੀ (ਅਵਸਥਾ) ਜਾਣਦਾ ਹੈ। ਚੰਗੇ ਮੰਦੇ ਦੀ ਪੀੜਾ ਪਛਾਣਦਾ ਹੈ।

(ਉਹ ਪ੍ਰਭੂ) ਕੀੜੀ ਤੋਂ (ਲੈ ਕੇ) ਹਾਥੀ ਤੱਕ ਅਕਾਰ ਵਾਲੀ ਸਾਰੀ (ਸ੍ਰਿਸ਼ਟੀ), ਸਾਰਿਆਂ (ਜੀਆਂ) ਉਤੇ ਕਿਰਪਾ ਦ੍ਰਿਸ਼ਟੀ ਕਰਕੇ ਪ੍ਰਫੁਲਤ ਹੋ ਰਿਹਾ ਹੈ।੩੯੭।

(ਉਹ ਅਕਾਲ ਪੁਰਖ), ਸੰਤਾਂ ਦੇ ਦੁਖ ਪਾਉਣ ਤੇ ਦੁਖੀ (ਅਤੇ) ਸੰਤਾਂ ਦੇ ਸੁਖ ਪਾਉਣ ਤੇ ਸੁੱਖੀ ਹੁੰਦਾ ਹੈ।

ਏਕ ਏਕ ਕੀ ਪੀਰ ਪਛਾਨੈਂ ॥
ਘਟ ਘਟ ਕੇ ਪਟ ਪਟ ਕੀ ਜਾਨੈਂ॥੩੮੮॥

ਜਬ ਉਦਕਰਖ ਕਰਾ ਕਰਤਾਰਾ ॥
ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈਂ ਮਿਲਤ ਦੇਹ ਧਰ ਸਭਹੂੰ॥੩੮੯॥

ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥
ਆਪੁ ਆਪਨੀ ਬੂਝਿ ਉਚਾਰੈ ॥
ਤੁਮ ਸਭ ਹੀ ਤੇ ਰਹਤ ਨਿਰਾਲਮ ॥
ਜਾਨਤ ਬੇਦ ਭੇਦ ਅਰੁ ਆਲਮ॥੩੯੦॥

ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥
ਆਦਿ ਅਨੀਲ ਅਨਾਦਿ ਅਸੰਭ ॥
ਤਾ ਕਾ ਮੂੜ ਉਚਾਰਤ ਭੇਦਾ ॥
ਜਾ ਕੋ ਭੇਵ ਨ ਪਾਵਤ ਬੇਦਾ॥੩੯੧॥

ਤਾ ਕੋ ਕਰਿ ਪਾਹਨ ਅਨੁਮਾਨਤ ॥
ਮਹਾਂ ਮੂੜ੍ਹ ਕਛੁ ਭੇਦ ਨ ਜਾਨਤ ॥

(ਉਹ ਪ੍ਰਭੂ) ਹਰੇਕ (ਵਿਅਕਤੀ) ਦੀ ਪੀੜਾ ਨੂੰ ਪਛਾਣਦਾ ਹੈ। ਹਰੇਕ (ਜੀਵ) ਦੇ ਹਿਰਦੇ ਦੀ (ਗੁਪਤ ਗਲ ਨੂੰ) ਜਾਣਦਾ ਹੈ।੩੮੮।

ਹੇ ਕਰਤਾਰ ! ਜਦੋਂ (ਤੁਸਾਂ ਸੰਸਾਰ ਦਾ) ਪਸਾਰਾ ਕੀਤਾ, ਤਦੋਂ ਸ੍ਰਿਸ਼ਟੀ ਨੇ ਬੇਅੰਤ ਸਰੀਰ ਧਾਰ ਲਏ।

ਜਦੋਂ ਤੁਸੀਂ (ਪ੍ਰਾਣ-ਸਤਾ) ਖਿਚ ਲੈਂਦੇ ਹੋ, (ਤਦੋਂ) ਸਾਰੇ ਸਰੀਰ ਧਾਰਨ ਵਾਲੇ ਤੁਹਾਡੇ ਵਿੱਚ ਹੀ ਸਮਾਅ ਜਾਂਦੇ ਹਨ।੩੮੯।

(ਫਿਰ) ਸ੍ਰਿਸ਼ਟੀ ਜਿਤਨੇ ਸਰੀਰ (ਜੀਵ) ਉਤਪੰਨ ਕਰਦੀ ਹੈ (ਹੇ ਪ੍ਰਭੂ ! ਹਰ ਜੀਵ) ਆਪੋ ਆਪਣੀ ਸਮਝ ਅਨੁਸਾਰ (ਤੁਹਾਡੀਆਂ ਸਿਫਤਾਂ) ਉਚਾਰਦਾ ਹੈ।

ਤੁਸੀਂ ਸਾਰਿਆਂ ਤੋਂ ਨਿਰਲੇਪ ਰਹਿੰਦੇ ਹੋ। (ਇਸ ਗਲ) ਦਾ ਭੇਦ ਧਰਮ-ਗ੍ਰੰਥ ਅਤੇ ਵਿਦਵਾਨ (ਭਲੀ ਪ੍ਰਕਾਰ) ਜਾਣਦੇ ਹਨ।੩੯੦।

(ਉਹ ਅਕਾਲ ਪੁਰਖ) ਅਕਾਰ ਤੋਂ ਰਹਿਤ, ਵਿਕਾਰਾਂ ਤੋਂ ਰਹਿਤ ਹੈ। (ਉਹ) ਸਭ ਦਾ ਮੁੱਢ ਹੈ, ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ ਅਤੇ ਸੁਤੇ ਪ੍ਰਕਾਸ਼ ਹੈ।

ਮੂਰਖ (ਜੀਵ) ਉਸ (ਅਕਾਲ ਪੁਰਖ) ਦਾ ਭੇਦ ਦਸਦਾ ਹੈ, ਜਿਸ ਦਾ ਭੇਦ, ਬੇਦ ਵੀ ਨਹੀਂ ਪਾ ਸਕਦੇ।੩੯੧।

(ਜਿਹੜੇ ਜੀਵ) ਉਸ (ਅਕਾਲ ਪੁਰਖ) ਨੂੰ ਪੱਥਰ ਕਰਕੇ ਮੰਨਦੇ ਹਨ। (ਉਹ) ਮਹਾਂ ਮੂਰਖ (ਅਕਾਲ ਪੁਰਖ ਦੇ ਸਰੂਪ ਦਾ) ਰਤੀ ਭਰ ਵੀ ਭੇਦ ਨਹੀਂ ਜਾਣਦੇ।

ਮਹਾਂ ਦੇਵ ਕੋ ਕਹਤ ਸਦਾ ਸਿਵ ॥
ਨਿਰੰਕਾਰ ਕਾ ਚੀਨਤ ਨਹਿ ਭਿਵ॥੩੯੨॥

ਆਪੁ ਆਪੁਨੀ ਬੁਧਿ ਹੈ ਜੇਤੀ ॥
ਬਰਨਤ ਭਿੰਨ ਭਿੰਨ ਤੁਹਿ ਤੇਤੀ ॥
ਤੁਮਰਾ ਲਖਾ ਨ ਜਾਇ ਪਸਾਰਾ ॥
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥੩੯੩॥

ਏਕੈ ਰੂਪ ਅਨੂਪ ਸਰੂਪਾ ॥
ਰੰਕ ਭਯੋ ਰਾਵ ਕਹੀ ਭੂਪਾ ॥
ਅੰਡਜ ਜੇਰਜ ਸੇਤਜ ਕੀਨੀ ॥
ਉਤਭੁਜ ਖਾਨਿ ਬਹੁਰਿ ਰਚਿ ਦੀਨੀ॥੩੯੪॥

ਕਹੂੰ ਫੂਲਰਾਜਾ ਹ੍ਵੈ ਬੈਠਾ ॥
ਕਹੂੰ ਸਿਮਟਿ ਭਯੋ ਸੰਕਰੁ ਇਕੈਠਾ ॥
ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥
ਆਦਿ ਜੁਗਾਦਿ ਸਰੂਪ ਸੁਯੰਭਵ॥੩੯੫॥

ਅਬ ਰਛਾ ਮੇਰੀ ਤੁਮ ਕਰੋ ॥
ਸਿੱਖ ਉਬਾਰਿ ਅਸਿੱਖ ਸੰਘਰੋ ॥

(ਉਹ ਅਲ੍ਹੜ ਜੀਵ), ਸ਼ਿਵ ਜੀ ਨੂੰ ਸਦਾ (ਰਹਿਣ ਵਾਲਾ) ਪਾਰਬ੍ਰਹਮ ਕਹਿੰਦੇ ਹਨ, (ਪਰ) ਨਿਰੰਕਾਰ ਦਾ ਭੇਦ (ਉਕਾ ਹੀ) ਨਹੀਂ ਜਾਣਦੇ।੩੯੨।

(ਹੇ ਵਾਹਿਗੁਰੂ !) ਜਿਤਨੀ (ਕਿਸੇ ਦੀ) ਆਪੋ ਆਪਣੀ ਬੁੱਧੀ ਹੈ, ਉਹ ਉਸੇ (ਅਨੁਸਾਰ ਹੀ) ਤੈਨੂੰ ਭਿੰਨ ਭਿੰਨ ਰੂਪ ਵਿਚ ਵਰਨਣ ਕਰਦੇ ਹਨ।

(ਹੇ ਪ੍ਰਭੂ !) ਤੁਹਾਡਾ ਪਸਾਰਾ ਜਾਣਿਆ ਨਹੀਂ ਜਾ ਸਕਦਾ ਕਿ (ਤੁਸਾਂ) ਕਿਸ ਤਰੀਕੇ ਨਾਲ ਪਹਿਲਾਂ ਸੰਸਾਰ ਬਣਾਇਆ ।੩੯੩।

(ਉਹ ਅਕਾਲ ਪੁਰਖ) ਇਕੋ ਹੀ ਅਤਿ ਸੁੰਦਰ ਸਰੂਪ ਵਾਲਾ ਹੈ। ਕਿਤੇ (ਉਹ) ਕੰਗਾਲ ਬਣਿਆ ਹੋਇਆ ਹੈ, ਕਿਤੇ ਰਾਉ (ਅਮੀਰ), ਕਿਤੇ ਰਾਜਾ (ਬਣਿਆ ਹੋਇਆ) ਹੈ।

(ਅਕਾਲ ਪੁਰਖ ਜੀ ਨੇ ਪਹਿਲਾਂ) ਅੰਡਜ ਜੇਰਜ ਅਤੇ ਸੇਤਜ (ਤਿੰਨ ਖਾਣੀਆਂ ਦੀ) ਰਚਨਾ ਕੀਤੀ। ਫਿਰ ਉਤਭੁਜ (ਚੌਥੀ) ਖਾਣੀ ਪੈਦਾ ਕਰ ਦਿਤੀ।੩੯੪।

(ਉਹ ਅਕਾਲ ਪੁਰਖ) ਕਿਤੇ (ਕਰਤਾ ਰੂਪ ਵਿੱਚ) ਬ੍ਰਹਮਾ ਬਣੀ ਬੈਠਾ ਹੈ। ਕਿਤੇ (ਜਗਤ ਦੇ ਲੋਕਾਂ ਲਈ) ਸੁੰਗੜ ਕੇ ਇਕੱਠਾ ਹੋਇਆ ਕਲਿਆਣ ਸਰੂਪ (ਸ਼ਿਵ ਜੀ ਬਣਿਆ) ਹੋਇਆ ਹੈ।

(ਉਹ ਪ੍ਰਭੂ) ਸਾਰੀ ਸ੍ਰਿਸ਼ਟੀ ਅਸਚਰਜ ਰੂਪ ਦਿਖਾਈ ਜਾ ਰਿਹਾ ਹੈ। (ਉਹ) ਆਦਿ ਤੋਂ, ਜੁਗਾਂ ਦੇ ਆਦਿ ਤੋਂ ਆਪਣੇ ਸ੍ਵੈ-ਸਰੂਪ (ਵਿਚ ਟਿਕਿਆ ਹੋਇਆ ਹੈ)।੩੯੫।

(ਹੇ ਅਕਾਲ ਪੁਰਖ ! ਬੇਨਤੀ ਹੈ ਕਿ) ਹੁਣ ਤੁਸੀਂ ਮੇਰੀ ਰਖਿਆ ਕਰੋ। ਸਿੱਖਾਂ ਨੂੰ ਬਚਾਉ, ਅਤੇ ਅਸਿੱਖਾਂ ਦਾ ਨਾਸ਼ ਕਰੋ।

ਦੁਸ਼ਟ ਜਿਤੇ ਉਠਵਤ ਉਤਪਾਤਾ ॥
ਸਕਲ ਮਲੇਛ ਕਰੋ ਰਣ ਘਾਤਾ ॥ ੩੯੬ ॥
ਜੇ ਅਸਿਧੁਜ ਤਵ ਸਰਨੀ ਪਰੇ ॥
ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ॥
ਪੁਰਖ ਜਵਨ ਪਗੁ ਪਰੇ ਤਿਹਾਰੇ ॥
ਤਿਨ ਕੇ ਤੁਮ ਸੰਕਟ ਸਭ ਟਾਰੇ ॥ ੩੯੭ ॥
ਜੋ ਕਲਿ ਕੋ ਇਕ ਬਾਰ ਧਿਐ ਹੈਂ ॥
ਤਾ ਕੇ ਕਾਲ ਨਿਕਟਿ ਨਹਿ ਐ ਹੈਂ ॥
ਰੱਛਾ ਹੋਇ ਤਾਹਿਂ ਸਭ ਕਾਲਾ ॥
ਦੁਸਟ ਅਰਿਸਟ ਟਰੇਂ ਤਤਕਾਲਾ ॥ ੩੯੮ ॥
ਕ੍ਰਿਪਾ ਦ੍ਰਿਸਟਿ ਤਨ ਜਾਂਹਿ ਨਿਹਰਿਹੋ ॥
ਤਾਂ ਕੇ ਤਾਪ ਤਨਕ ਮਹਿ ਹਰਿਹੋ ॥
ਰਿਧਿ ਸਿਧਿ ਘਰ ਮੋ ਸਭ ਹੋਈ ॥
ਦੁਸ਼ਟ ਛਾਹ ਛ੍ਵੈ ਸਕੈ ਨ ਕੋਈ ॥ ੩੯੯ ॥
ਏਕ ਬਾਰ ਜਿਨ ਤੁਮੈ ਸੰਭਾਰਾ ॥
ਕਾਲ ਫਾਸ ਤੇ ਤਾਹਿਂ ਉਬਾਰਾ ॥

---

ਬਿੰਦੀ ਸਹਿਤ: ਦੁਸ਼ਟ, ਅਰਿਸ਼ਟ, ਟਰੇਂ, ਤਾਹਿਂ।

ਜਿਤਨੇ ਵੀ ਦੋਖੀ ਉਪੱਦਰ ਪੈਦਾ ਕਰਨ ਵਾਲੇ ਉਠਦੇ ਹਨ, ਸਭ ਮਲੇਛਾਂ ਨੂੰ ਜੁੱਧ ਵਿੱਚ ਮਾਰ ਦਿਉ (ਭਾਵ ਨਾਸ਼ ਕਰ ਦਿਉ)।੩੯੬।

ਹੇ ਅਸਿਧੁਜ ! (ਝੰਡੇ ਉਤੇ ਕ੍ਰਿਪਾਨ ਦੇ ਨਿਸ਼ਾਨ ਵਾਲੇ ਮਹਾਂ ਕਾਲ ਜੀ !) ਜਿਹੜੇ (ਜੀਵ) ਤੁਹਾਡੀ ਸ਼ਰਨੀ ਪੈ ਗਏ, ਉਨ੍ਹਾਂ ਦੇ ਦੋਖੀ ਦੁਖੀ ਹੋ ਕੇ ਮਰ ਗਏ।

ਜਿਹੜੇ ਮਨੁੱਖ ਤੁਹਾਡੀ ਸ਼ਰਨੀ ਪੈ ਗਏ, ਉਨ੍ਹਾਂ ਦੇ (ਸਾਰੇ) ਦੁੱਖ ਕਲੇਸ਼ ਤੁਸਾਂ ਦੂਰ ਕਰ ਦਿੱਤੇ।੩੯੭।

ਜਿਹੜੇ (ਪੁਰਸ਼ ਆਪ) ਅਕਾਲ ਪੁਰਖ ਨੂੰ ਇਕ ਵਾਰ (ਇਕ ਚਿਤ ਹੋ ਕੇ) ਧਿਆਉਂਦੇ ਹਨ, ਉਨ੍ਹਾਂ ਦੇ ਨੇੜੇ ਕਾਲ ਨਹੀਂ ਆਉਂਦਾ ਹੈ।

ਉਹਨਾਂ (ਪੁਰਸ਼ਾਂ) ਦੀ ਰਖਿਆ ਹਰ ਸਮੇਂ ਹੁੰਦੀ ਹੈ। (ਉਨ੍ਹਾਂ ਦੇ) ਦੁਸ਼ਮਨ, ਦੋਖੀ ਤੁਰੰਤ ਟਲ ਜਾਂਦੇ ਹਨ।੩੯੮।

(ਹੇ ਅਕਾਲ ਪੁਰਖ !) ਜਿਨ੍ਹਾਂ ਮਨੁੱਖਾਂ ਦੇ ਸਰੀਰਾਂ ਵਲ (ਤੁਸੀਂ) ਕਿਰਪਾ ਦ੍ਰਿਸ਼ਟੀ ਨਾਲ ਵੇਖਦੇ ਹੋ, ਉਨ੍ਹਾਂ ਦੇ (ਸਮੂਹ) ਤਾਪ ਖਿਨ-ਮਾਤਰ ਵਿੱਚ ਦੂਰ ਕਰ ਦਿੰਦੇ ਹੋ।

(ਉਨ੍ਹਾਂ ਦੇ) ਘਰ ਵਿੱਚ ਹਰ ਤਰ੍ਹਾਂ ਦੀ ਰਿੱਧੀ ਸਿੱਧੀ (ਪ੍ਰਗਟ) ਹੋ ਜਾਂਦੀ ਹੈ। ਕੋਈ ਦੋਖੀ ਉਨ੍ਹਾਂ ਦੇ ਪਰਛਾਵੇ ਨੂੰ ਭੀ ਨਹੀਂ ਛੂਹ ਸਕਦਾ।੩੯੯।

(ਹੇ ਵਾਹਿਗੁਰੂ !) ਜਿਨ੍ਹਾਂ (ਜੀਆਂ) ਨੇ ਇਕ ਵਾਰ ਤੈਨੂੰ (ਪ੍ਰੇਮ ਨਾਲ) ਯਾਦ ਕੀਤਾ (ਭਾਵ ਸਿਮਰਿਆ, ਤੂੰ) ਉਨ੍ਹਾਂ ਨੂੰ ਮੌਤ ਦੀ ਫਾਹੀ ਤੋਂ ਬਚਾਅ ਲਿਆ।

ਜਿਨ ਨਰ ਨਾਮੁ ਤਿਹਾਰੋ ਕਹਾ ॥
ਦਾਰਿਦ ਦੁਸਟ ਦੋਖ ਤੇ ਰਹਾ ॥੪੦੦॥
ਖੜਗ ਕੇਤ ! ਮੈਂ ਸਰਣਿ ਤਿਹਾਰੀ ॥
ਆਪੁ ਹਾਥ ਦੈ ਲੇਹੁ ਉਬਾਰੀ ॥
ਸਰਬ ਠੌਰ ਮੋ ਹੋਹੁ ਸਹਾਈ ॥
ਦੁਸਟ ਦੋਖ ਤੇ ਲੇਹੁ ਬਚਾਈ ॥੪੦੧॥



ਜਿਨ੍ਹਾਂ ਮਨੁੱਖਾਂ ਨੇ ਤੇਰਾ ਨਾਮ ਉਚਾਰਨ ਕੀਤਾ (ਉਹ) ਗਰੀਬੀ, ਦੁਸ਼ਟਾਂ (ਅਤੇ) ਦੁੱਖਾਂ ਦਲਿਦਰਾਂ ਤੋਂ ਰਹਿਤ ਹੋ ਗਏ।੪੦੦।

ਹੇ ਤੇਗ ਰੂਪ ਨਿਸ਼ਾਨ ਦੇ ਝੰਡੇ ਵਾਲੇ ! (ਸ਼ਕਤੀਸ਼ਾਲੀ ਮਹਾਂ ਕਾਲ ਜੀ !) ਮੈਂ ਤੁਹਾਡੀ ਸ਼ਰਣ ਵਿਚ ਆਇਆ ਹਾਂ। ਆਪਣਾ ਹੱਥ (ਸਹਾਰਾ) ਦੇ ਕੇ ਮੈਨੂੰ ਬਚਾਅ ਲਉ ਜੀ।

(ਹੇ ਪ੍ਰਭੂ !) ਸਭ ਥਾਵਾਂ ਤੇ (ਸਭ ਸਮੇਂ) ਮੇਰੇ ਸਹਾਈ ਹੋਵੋ, ਦੁਸ਼ਟਾਂ ਅਤੇ ਦੋਖੀਆਂ ਤੋਂ (ਮੈਨੂੰ) ਬਚਾਅ ਲਵੋ ਜੀ।੪੦੧।



# ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰ ਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਇ
ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ
ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ
ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ
ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ
ਸਤਿਗੁਰੂ ਮੈ ਪਾਇਆ ॥੧॥
ਏ ਮਨ ਮੇਰਿਆ !
ਤੂ ਸਦਾ ਰਹੁ ਹਰਿ ਨਾਲੇ॥

---

ਬਿੰਦੀ ਸਹਿਤ: ਮੈਂ, ਵਜੀਆਂ, ਵਾਧਾਈਆਂ, ਪਰੀਆਂ, ਆਈਆਂ, ਜਿਨ੍ਹੀਂ।

ਰਾਮਕਲੀ ਰਾਗ ਦਾ ਨਾਉਂ ਹੈ। 'ਮਹਲਾ ੩' ਇਸ ਬਾਣੀ ਦੇ ਰਚਨਹਾਰ ਸ੍ਰੀ ਗੁਰੂ ਅਮਰਦਾਸ ਜੀ ਦਾ ਲਖਾਇਕ ਹੈ। 'ਅਨੰਦੁ' ਇਸ ਬਾਣੀ ਦਾ ਨਾਉਂ ਹੈ।

ਏਕ ਓਅੰਕਾਰ (ਇਕ ਰਸ ਵਿਆਪਕ ਪਰਮਾਤਮਾ ਦਾ ਮਿਲਾਪ), ਸੱਚੇ ਗੁਰੂ ਦੀ ਕਿਰਪਾ ਦੁਆਰਾ ਹੁੰਦਾ ਹੈ।

ਹੇ ਮੇਰੀ ਮਾਂ ! (ਮੇਰੇ ਹਿਰਦੇ ਅੰਦਰ) ਆਤਮਿਕ-ਖੇੜਾ ਆ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਨੂੰ ਪਾ ਲਿਆ ਹੈ।

(ਮੈਂ) ਤਾਂ ਸਤਿਗੁਰੂ ਨੂੰ (ਹਠ ਕਰਮਾਂ ਤੋਂ ਰਹਿਤ) ਗਿਆਨ ਨਾਲ ਸੁਤੇ ਸਹਜ ਹੀ ਪਾਇਆ ਹੈ (ਜਿਸ ਕਰਕੇ ਮੇਰੇ) ਮਨ ਵਿੱਚ ਖੁਸ਼ੀਆਂ ਪ੍ਰਗਟ ਹੋ ਗਈਆਂ ਹਨ।

(ਇਹਨਾਂ ਖੁਸ਼ੀਆਂ ਵਿੱਚ ਸ਼ਾਮਲ ਹੋਣ ਲਈ) ਅਮੋਲਕ ਰਾਗ, (ਰਾਗਾਂ ਦੇ) ਪਰਿਵਾਰ ਅਤੇ ਸੁੰਦਰ ਰਾਗਣੀਆਂ ਸ਼ਬਦ (ਕੀਰਤਨ) ਗਾਉਣ ਆਈਆਂ ਹਨ।

(ਹੇ ਰਾਗੀਓ !) ਹਰੀ ਦਾ ਸ਼ਬਦ (ਕੀਰਤਨ) ਗਾਉ (ਪਰ ਉਨ੍ਹਾਂ ਨਾਲ ਮਿਲ ਕੇ ਗਾਉ) ਜਿਨ੍ਹਾਂ ਨੇ (ਹਰੀ ਨੂੰ ਆਪਣੇ) ਮਨ ਵਿੱਚ ਵਸਾਇਆ ਹੈ।

ਨਾਨਕ ਆਖਦਾ ਹੈ ਕਿ (ਹੁਣ ਮੈਨੂੰ) ਆਤਮਿਕ-ਖੇੜਾ ਪ੍ਰਾਪਤ ਹੋ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਨੂੰ ਪਾ ਲਿਆ ਹੈ।੧।

ਹੇ ਮੇਰੇ ਮਨ ! ਤੂੰ ਹਮੇਸ਼ਾਂ ਹੀ ਹਰੀ ਦੇ ਨਾਲ ਹੀ ਰਹੁ (ਭਾਵ ਉਸ ਹਰੀ ਦੀ ਹਜ਼ੂਰੀ ਵਿੱਚ) ਰਹਿਆ ਕਰ (ਨਾਮ ਸਿਮਰਨ ਵਿੱਚ ਜੁੜਿਆ ਰਹੁ)।

ਹਰਿ ਨਾਲਿ ਰਹੁ ਤੂ ਮੰਨ ਮੇਰੇ
ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ
ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥ ਸੁਆਮੀ
ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ, ਮੰਨ ਮੇਰੇ !
ਸਦਾ ਰਹੁ ਹਰਿ ਨਾਲੇ ॥੨॥
ਸਾਚੇ ਸਾਹਿਬਾ! ਕਿਆ ਨਾਹੀ ਘਰਿ ਤੇਰੈ॥
ਘਰਿ ਤ ਤੇਰੈ ਸਭੁ ਕਿਛੁ ਹੈ
ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ
ਨਾਮੁ ਮਨਿ ਵਸਾਵਏ ॥
ਨਾਮੁ ਜਿਨ ਕੈ ਮਨਿ ਵਸਿਆ
ਵਾਜੇ ਸਬਦ ਘਨੇਰੇ ॥

**ਬਿੰਦੀ ਸਹਿਤ:** ਗੱਲਾਂ, ਨਾਹੀਂ, ਕਿਉਂ, ਮਨਹੁਂ, ਵਿਸਾਰੇਂ।

ਹੇ ਮੇਰੇ ਮਨ ! ਤੂੰ ਹਰੀ ਨਾਲ (ਜੁੜਿਆ) ਰਹੁ, (ਉਹ ਹਰੀ) ਸਾਰੇ ਦੁੱਖਾਂ ਨੂੰ (ਵਿਸਾਰਣ ਭਾਵ) ਦੂਰ ਕਰਨ ਵਾਲਾ ਹੈ।

ਉਹ (ਹਰੀ) ਤੇਰਾ ਪੱਖ (ਭਾਵ ਸਹਾਇਤਾ) ਕਰਨ ਵਾਲਾ (ਅਤੇ) ਸਾਰੇ ਕੰਮਾਂ ਨੂੰ ਸਵਾਰਨ ਵਾਲਾ ਹੈ।

(ਜਿਹੜਾ) ਸੁਆਮੀ ਸਾਰੀਆਂ ਗੱਲਾਂ (ਭਾਵ ਸਭ ਕੁਝ) ਕਰਨ ਦੇ ਸਮਰਥ ਹੈ, (ਤੂੰ) ਉਸ ਨੂੰ (ਆਪਣੇ) ਮਨ ਤੋਂ ਕਿਉਂ ਵਿਸਾਰ ਰਿਹਾ ਹੈਂ?

ਨਾਨਕ ਆਖਦਾ ਹੈ- ਹੇ ਮੇਰੇ ਮਨ ! (ਤੂੰ ਨਾਮ-ਸਿਮਰਨ ਦੁਆਰਾ) ਸਦਾ ਹਰੀ ਨਾਲ (ਜੁੜਿਆ) ਰਹੁ।੨।

ਹੇ ਸੱਚੇ ਮਾਲਕਾ ! ਤੇਰੇ ਘਰ ਵਿੱਚ ਕਿਹੜੀ (ਵਸਤੂ ਭਾਵ ਦਾਤਿ ਅਤੇ ਕਰਾਮਾਤ) ਨਹੀਂ ਹੈ?
ਤੇਰੇ ਘਰ ਵਿਚ ਤਾਂ ਹਰੇਕ (ਵਸਤੂ) ਹੈ (ਪਰ) ਜਿਸ ਨੂੰ (ਤੂੰ ਕੋਈ ਦਾਤਿ) ਦੇਂਦਾ ਹੈਂ, ਉਹ (ਉਸ ਨੂੰ) ਪ੍ਰਾਪਤ ਕਰਦਾ ਹੈ।

(ਉਹੀ ਜੀਵ) ਸਦੀਵ-ਕਾਲ ਤੇਰੀ ਸਿਫਤ ਸ਼ਲਾਘਾ (ਵਿੱਚ ਜੁੜਿਆ ਰਹਿੰਦਾ ਹੈ, ਤੇਰੇ) ਨਾਮ ਨੂੰ (ਆਪਣੇ) ਮਨ ਵਿੱਚ ਵਸਾਂਦਾ ਹੈ।
ਜਿਨ੍ਹਾਂ ਦੇ ਮਨ ਵਿਚ (ਤੇਰਾ ਪਵਿੱਤਰ) ਨਾਮ ਵਸ ਗਿਆ (ਉਨ੍ਹਾਂ ਦੇ ਹਿਰਦੇ ਰੂਪੀ) ਘਰ ਵਿੱਚ (ਆਤਮਿਕ ਸ਼ਬਦ ਦੇ) ਬਹੁਤ (ਵਾਜੇ) ਵਜ ਰਹੇ ਹਨ।

ਕਹੈ ਨਾਨਕੁ ਸਚੇ ਸਾਹਿਬ !
ਕਿਆ ਨਾਹੀ ਘਰਿ ਤੇਰੈ ॥੩॥
ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ
ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖੁ ਮਨਿ ਆਇ ਵਸਿਆ
ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ
ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ !
ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥੪॥
ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥
ਘਰਿ ਸਭਾਗੈ ਸਬਦ ਵਾਜੇ
ਕਲਾ ਜਿਤੁ ਘਰਿ ਧਾਰੀਆ ॥

---

**ਬਿੰਦੀ ਸਹਿਤ :** ਨਾਹੀਂ, ਭੁੱਖਾਂ, ਗਵਾਈਆਂ, ਇੱਛਾਂ, ਪੁਜਾਈਆਂ, ਵਿਟਹੁੰ, ਦੀਆਂ, ਵਡਿਆਈਆਂ।

ਨਾਨਕ ਆਖਦਾ ਹੈ ਕਿ ਹੇ ਸੱਚੇ ਮਾਲਕ ! ਤੇਰੇ ਘਰ ਵਿਚ ਕਿਹੜੀ (ਵਸਤੂ) ਨਹੀਂ? (ਭਾਵ ਸਭ ਕੁਝ ਹੈ)।੩।

(ਹੇ ਗੁਰੂ ਪਿਆਰਿਓ! ਪਰਮੇਸ਼ਰ ਦਾ) ਸੱਚਾ ਨਾਮ ਮੇਰਾ ਜੀਵਨ- ਆਸਰਾ ਹੈ।
ਸੱਚਾ ਨਾਮ ਮੇਰਾ (ਜੀਵਨ) ਆਸਰਾ ਹੈ ਜਿਸ ਨੇ (ਮੇਰੇ ਮਨ ਤਨ) ਦੀਆਂ (ਸਭ) ਭੁੱਖਾਂ ਦੂਰ ਕਰ ਦਿੱਤੀਆਂ ਹਨ।

ਜਿਸ (ਨਾਮ) ਨੇ (ਮਾਨਸਿਕ) ਸ਼ਾਂਤੀ ਅਤੇ (ਆਤਮਿਕ) ਸੁਖ (ਪੈਦਾ) ਕਰਕੇ ਮੇਰੀਆਂ ਸਮੂਹ ਇਛਾਵਾਂ ਪੂਰਨ ਕਰ ਦਿੱਤੀਆਂ ਹਨ (ਉਹ ਨਾਮ ਮੇਰੇ) ਮਨ ਵਿਚ ਆ ਕੇ ਵੱਸ ਗਿਆ ਹੈ।

ਜਿਸ (ਗੁਰੂ) ਦੀਆਂ ਇਤਨੀਆਂ (ਵੱਡੀਆਂ) ਵਡਿਆਈਆਂ ਹਨ, (ਮੈਂ ਉਸ) ਗੁਰੂ ਤੋਂ ਸਦਾ ਲਈ (ਆਪਣਾ ਆਪ) ਨਿਛਾਵਰ ਕਰ ਦਿੱਤਾ ਹੈ।
ਨਾਨਕ ਆਖਦਾ ਹੈ ਕਿ ਹੇ ਸੰਤਹੁ ! (ਸਤਿਸੰਗੀ ਜਨੋ ! ਸੁਣੋ (ਤੁਸੀਂ) ਸੱਚੇ ਸ਼ਬਦ ਨਾਲ ਪਿਆਰ ਕਰੋ।

(ਹੇ ਗੁਰੂ ਪਿਆਰਿਓ ! ਸਹੀ ਅਰਥਾਂ ਵਿੱਚ) ਸੱਚਾ ਨਾਮ ਹੀ ਮੇਰਾ ਜੀਵਨ-ਆਸਰਾ ਹੈ।੪।
(ਹੇ ਸਾਹਿਬ ਜੀ! ਤੇਰੇ) ਪੰਚ (ਪ੍ਰਕਾਰ ਦੇ) ਸ਼ਬਦ ਉਸ ਭਾਗਾਂ ਵਾਲੇ ਹਿਰਦੇ ਵਿੱਚ ਵੱਜੇ ਹਨ, (ਕੇਵਲ) ਉਸ ਭਾਗਾਂ ਵਾਲੇ ਹਿਰਦੇ ਵਿਚ ਹੀ ਵਜੇ ਹਨ ਜਿਸ ਦੇ (ਹਿਰਦੇ ਰੂਪੀ) ਘਰ ਵਿੱਚ (ਤੁੱਸਾਂ ਆਪਣੀ ਨਾਮ) ਸ਼ਕਤੀ ਟਿਕਾਅ ਕੇ ਰਖੀ ਹੈ।

ਪੰਚ ਦੂਤ ਤੁਧੁ ਵਸਿ ਕੀਤੇ
ਕਾਲੁ ਕੰਟਕੁ ਮਾਰਿਆ ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ
ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ
ਤਿਤੁ ਘਰਿ ਅਨਹਦ ਵਾਜੇ ॥੫॥
ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
ਦੇਹ ਨਿਮਾਣੀ ਲਿਵੈ ਬਾਝਹੁ
ਕਿਆ ਵੇਚਾਰੀਆ ॥
ਤੁਧੁ ਬਾਝੁ ਸਮਰਥ ਕੋਇ ਨਾਹੀ
ਕ੍ਰਿਪਾ ਕਰਿ ਬਨਵਾਰੀਆ ॥
ਏਸ ਨਉ ਹੋਰੁ ਥਾਉ ਨਾਹੀ
ਸਬਦਿ ਲਾਗਿ ਸਵਾਰੀਆ ॥
ਕਹੈ ਨਾਨਕੁ ਲਿਵੈ ਬਾਝਹੁ
ਕਿਆ ਕਰੇ ਵੇਚਾਰੀਆ ॥੬॥

---

ਬਿੰਦੀ ਸਹਿਤ : ਤਹਂ, ਨਾਹੀਂ, ਨਉਂ, ਥਾਉਂ, ਨਾਹੀਂ, ਬਾਝਹੁਂ।

(ਹੇ ਸਾਹਿਬ ਜੀਓ! ਤੁਸਾਂ ਉਸ ਮਨੁੱਖ ਦੇ ਅੰਦਰੋਂ) ਪੰਚ ਦੂਤ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਵਸ ਵਿੱਚ ਕਰ ਦਿੱਤੇ ਅਤੇ ਕੰਡੇ ਵਾਂਗ ਚੁਭਣ ਵਾਲਾ ਦੁਖਦਾਈ ਕਾਲ ਵੀ ਮਾਰ ਦਿੱਤਾ।

ਹੇ ਦਾਤਾ ਜੀਓ !) ਤੁਸਾਂ ਧੁਰ ਤੋਂ ਜਿਨ੍ਹਾਂ (ਜਗਿਆਸੂਆਂ) ਦੇ ਭਾਗਾਂ ਵਿੱਚ (ਨਾਮ) ਪਾ ਦਿੱਤਾ, ਉਹੀ (ਜੀਵ, ਆਪ) ਹਰੀ ਦੇ ਨਾਮ ਵਿੱਚ ਲੱਗ ਗਏ (ਭਾਵ ਲੀਨ ਹੋ ਗਏ)।

ਨਾਨਕ ਆਖਦਾ ਹੈ ਕਿ ਉਥੇ ਹੀ (ਅਮਰ) ਸੁੱਖ ਹੋਇਆ ਹੈ (ਅਤੇ) ਉਸ (ਹਿਰਦੇ ਰੂਪੀ) ਘਰ ਵਿਚ ਹੀ ਇਕ ਰਸ ਵਜਣ ਵਾਲੇ (ਅਨਹਦ-ਸ਼ਬਦ ਦੇ ਵਾਜੇ) ਵਜੇ ਹਨ।੫।

(ਹੇ ਪ੍ਰਭੂ ! ਆਪ ਜੀ ਦੀ ਬਖ਼ਸ਼ੀ ਹੋਈ) ਸੱਚੀ ਲਿਵਲੀਨਤਾ ਤੋਂ ਬਿਨਾਂ (ਇਹ) ਦੇਹ (ਕਾਂਇਆ) ਨਿਮਾਣੀ ਹੈ।
ਲਿਵਲੀਨਤਾ ਤੋਂ ਬਿਨਾਂ, ਦੇਹੀ ਨਿਮਾਣੀ ਹੈ, (ਇਹ) ਵਿਚਾਰੀ (ਆਪਣੇ ਆਪ) ਕੀ ਕਰੇ? (ਭਾਵ ਕੁਝ ਨਹੀਂ ਕਰ ਸਕਦੀ)।

(ਹੇ ਦਾਤਾ !) ਤੇਰੇ ਬਿਨਾਂ ਇਸ ਦੇਹੀ ਨੂੰ (ਮਾਣ ਦੇਣ ਵਾਲਾ) ਕੋਈ ਸਮਰਥ ਪੁਰਖ ਨਹੀਂ ਹੈ, (ਇਸ ਲਈ) ਹੇ (ਸੰਸਾਰ ਰੂਪੀ) ਬਨ ਦੇ ਮਾਲਕ! (ਇਸ ਉਤੇ) ਆਪਣੀ ਕਿਰਪਾ ਕਰ।
ਇਸ (ਦੇਹੀ) ਨੂੰ (ਤੇਰੇ ਬਿਨਾਂ) ਹੋਰ (ਕੋਈ) ਥਾਂ (ਟਿਕਾਣਾ) ਨਹੀਂ, (ਇਹ ਤਾਂ ਕੇਵਲ) ਸ਼ਬਦ ਨਾਲ ਲਗ ਕੇ ਸਵਾਰੀ ਜਾ ਸਕਦੀ ਹੈ।

ਨਾਨਕ ਆਖਦਾ ਹੈ- (ਹੇ ਪ੍ਰਭੂ ! ਤੇਰੀ) ਸੱਚੀ ਲਿਵਲੀਨਤਾ ਤੋਂ ਬਿਨਾਂ (ਇਹ ਦੇਹੀ) ਵਿਚਾਰੀ ਕੀ ਕਰੇ? (ਭਾਵ ਕੁਝ ਨਹੀਂ ਕਰ ਸਕਦੀ)।੬।

ਆਨੰਦੁ ਆਨੰਦੁ ਸਭੁ ਕੋ ਕਹੈ
ਆਨੰਦੁ ਗੁਰੂ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ
ਕ੍ਰਿਪਾ ਕਰੇ ਪਿਆਰਿਆ ॥
ਕਰਿ ਕ੍ਰਿਪਾ ਕਿਲਵਿਖ ਕਟੇ
ਗਿਆਨ ਅੰਜਨੁ ਸਾਰਿਆ ॥
ਅੰਦਰਹੁ ਜਿਨ ਕਾ ਮੋਹੁ ਤੁਟਾ
ਤਿਨ ਕਾ ਸਬਦੁ ਸਚੈ ਸਵਾਰਿਆ ॥
ਕਹੈ ਨਾਨਕੁ, ਏਹੁ ਅਨੰਦੁ ਹੈ
ਆਨੰਦੁ ਗੁਰ ਤੇ ਜਾਣਿਆ ॥੭॥
ਬਾਬਾ ! ਜਿਸੁ ਤੂ ਦੇਹਿ
ਸੋਈ ਜਨ ਪਾਵੈ ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ
ਹੋਰਿ ਕਿਆ ਕਰਹਿ ਵੇਚਾਰਿਆ ॥
ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ
ਇਕਿ ਨਾਮਿ ਲਾਗਿ ਸਵਾਰਿਆ ॥

---

ਬਿੰਦੀ ਸਹਿਤ : ਅੰਦਰਹੁੰ, ਦੇਂਹਿ, ਕਰਹਿਂ, ਫਿਰਹਿਂ।

(ਹੇ ਪਿਆਰਿਓ!) ਹਰੇਕ (ਜੀਵ ਮੂੰਹ ਜ਼ਬਾਨੀ) ਅਨੰਦੁ, ਅਨੰਦੁ ਕਹਿੰਦਾ ਹੈ (ਪਰ ਸੱਚਾ) ਅਨੰਦੁ ਗੁਰੂ ਪਾਸੋਂ ਹੀ ਸਮਝਿਆ ਜਾ ਸਕਦਾ ਹੈ।

ਹੇ ਪਿਆਰਿਆ ! (ਜਿਨ੍ਹਾਂ ਉਤੇ ਗੁਰੂ ਨੇ ਆਪਣੀ) ਕਿਰਪਾ ਕਰ ਦਿਤੀ ਹੋਵੇ (ਉਨ੍ਹਾਂ ਸਿੱਖਾਂ ਨੇ ਹੀ) ਗੁਰੂ ਪਾਸੋਂ ਸਦੀਵੀ ਅਨੰਦੁ ਨੂੰ ਜਾਣਿਆ (ਸਮਝਿਆ) ਹੈ।

(ਗੁਰੂ ਜੀ ਨੇ ਆਪਣੀ) ਕ੍ਰਿਪਾ ਕਰਕੇ (ਉਨ੍ਹਾਂ ਸਿੱਖਾਂ ਦੇ ਸਾਰੇ) ਪਾਪ ਨਾਸ਼ ਕਰ ਦਿੱਤੇ (ਅਤੇ) ਗਿਆਨ ਰੂਪੀ ਸੁਰਮਾ (ਉਨ੍ਹਾਂ ਸਿੱਖਾਂ ਦੀਆਂ ਅੱਖਾਂ ਵਿੱਚ) ਪਾ ਦਿੱਤਾ।

ਜਿਨ੍ਹਾਂ (ਸਿੱਖਾਂ ਦੇ) ਅੰਦਰੋਂ (ਸੰਸਾਰਕ) ਮੋਹ ਛੁੱਟ ਗਿਆ, ਉਨ੍ਹਾਂ ਦਾ ਸ਼ਬਦ (ਭਾਵ ਆਤਮਿਕ-ਜੀਵਨ ਵਾਲਾ ਬੋਲ) ਸੱਚੇ ਪਰਮਾਤਮਾ ਨੇ ਸਵਾਰ ਦਿੱਤਾ।

ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਸਹੀ ਅਰਥਾਂ ਵਿੱਚ) ਇਹ ਅਨੰਦੁ ਹੈ, (ਜਿਹੜਾ) ਅਨੰਦ ਗੁਰੂ ਪਾਸੋਂ ਸਮਝਿਆ ਜਾਂਦਾ ਹੈ।੭।

ਹੇ ਸਾਹਿਬਾ ! ਜਿਸ (ਸਿੱਖ) ਨੂੰ ਤੂੰ (ਆਪ ਇਹ ਅਨੰਦ ਬਖ਼ਸ਼) ਦੇਵੇਂ, ਉਹੀ (ਤੇਰਾ) ਸੇਵਕ ਇਸ (ਅਨੰਦ ਨੂੰ) ਪ੍ਰਾਪਤ ਕਰ ਸਕਦਾ ਹੈ।

(ਕੇਵਲ) ਉਹੀ ਸੇਵਕ (ਇਸ ਅਨੰਦ ਨੂੰ) ਪਾ ਸਕਦਾ ਹੈ ਜਿਸ ਨੂੰ (ਤੂੰ ਆਪ ਬਖ਼ਸ਼ਿਸ਼ ਕਰ) ਦੇਵੇਂ, ਹੋਰ (ਬਾਕੀ ਰਹਿੰਦੇ ਜੀਵ) ਵਿਚਾਰੇ ਕੀ ਕਰਨ? (ਭਾਵ ਕੁਝ ਨਹੀਂ ਕਰ ਸਕਦੇ)।

ਕਈ (ਜੀਵ) ਭਰਮ ਵਿੱਚ ਭੁਲੇ ਹੋਏ ਦਸਾਂ ਦਿਸ਼ਾਂ ਵਿੱਚ ਫਿਰਦੇ ਪਏ ਹਨ, (ਪਰ) ਕਈ (ਗੁਰਮੁਖ ਜੀਊੜਿਆਂ ਨੇ) ਨਾਮ ਵਿੱਚ ਲੀਨ ਹੋ ਕੇ (ਆਪਣਾ ਜਨਮ) ਸਵਾਰ ਲਿਆ ਹੈ।

ਗੁਰਪਰਸਾਦੀ ਮਨੁ ਭਇਆ ਨਿਰਮਲੁ
ਜਿਨਾ ਭਾਣਾ ਭਾਵਏ ॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ !
ਸੋਈ ਜਨੁ ਪਾਵਏ ॥੮॥
ਆਵਹੁ ਸੰਤ ਪਿਆਰਿਹੋ !
ਅਕਥ ਕੀ ਕਰਹ ਕਹਾਣੀ ॥
ਕਰਹ ਕਹਾਣੀ ਅਕਥ ਕੇਰੀ
ਕਿਤੁ ਦੁਆਰੈ ਪਾਈਐ ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ ॥
ਹੁਕਮੁ ਮੰਨਿਹੁ ਗੁਰੂ ਕੇਰਾ
ਗਾਵਹੁ ਸਚੀ ਬਾਣੀ ॥
ਕਹੈ ਨਾਨਕੁ ਸੁਣਹੁ ਸੰਤਹੁ ॥
ਕਥਿਹੁ ਅਕਥ ਕਹਾਣੀ ॥੯॥
ਹੇ ਮਨ ਚੰਚਲਾ !
ਚਤੁਰਾਈ ਕਿਨੈ ਪਾਇਆ ॥

ਬਿੰਦੀ ਸਹਿਤ : ਦੇਹਿਂ, ਕਰਹਂ, ਸਉਂਪਿ, ਮੰਨਿਐਂ।

ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਦਾ) ਮਨ ਪਵਿੱਤਰ ਹੋ ਗਿਆ, ਜਿਨ੍ਹਾਂ ਨੂੰ (ਤੇਰਾ ਹੁਕਮ) ਭਾਣਾ ਚੰਗਾ ਲਗ ਗਿਆ ਹੈ।

ਨਾਨਕ ਆਖਦਾ ਹੈ ਕਿ ਹੇ ਪਿਆਰੇ (ਸਾਹਿਬ !) ਜਿਸ ਨੂੰ (ਤੂੰ ਆਪ ਅਨੰਦੁ ਬਖ਼ਸ਼ਿਸ਼ ਕਰ) ਦੇਵੇਂ ਓਹੀ ਸੇਵਕ (ਪਰਮਾਰਥਕ ਰਹੱਸ ਵਾਲਾ ਅਨੰਦ) ਪ੍ਰਾਪਤ ਕਰਦਾ ਹੈ।੮।

ਹੇ ਪਿਆਰੇ ਸੰਤ ਜਨੋ ! (ਆਉ ਸਾਰੇ ਰਲ ਮਿਲ ਕੇ) ਕਥਨ ਤੋਂ ਰਹਿਤ ਪ੍ਰਭੂ ਦੀ (ਕਥਾ) ਕਹਾਣੀ ਕਰੀਏ।

ਅਕਥ (ਪ੍ਰਭੂ) ਦੀ ਕਹਾਣੀ (ਕਰਨ ਦੇ ਨਾਲ ਨਾਲ ਇਹ ਉਦਮ ਤੇ ਵੀਚਾਰ ਵੀ) ਕਰੀਏ (ਕਿ ਉਹ ਪ੍ਰਭੂ) ਕਿਸ ਜੁਗਤੀ ਨਾਲ ਪਾਇਆ ਜਾ ਸਕਦਾ ਹੈ।

(ਹਾਂ, ਜੁਗਤੀ ਇਹ ਹੈ ਕਿ ਆਪਣਾ) ਸਰੀਰ, ਮਨ ਅਤੇ ਮਾਇਆ ਸਭ ਕੁਝ ਗੁਰੂ ਨੂੰ ਅਰਪਣ ਕਰਕੇ, (ਗੁਰੂ ਦਾ) ਹੁਕਮ ਮੰਨਣ ਨਾਲ (ਉਸ ਪ੍ਰਭੂ) ਨੂੰ ਪਾਈਦਾ ਹੈ।
(ਇਸ ਲਈ, ਹੇ ਗੁਰਸਿੱਖ ਸੰਤ ਜਨੋ ! ਤੁਸੀਂ) ਗੁਰੂ ਦਾ ਹੁਕਮ ਮੰਨੋ ਅਤੇ ਸੱਚੀ ਬਾਣੀ ਦਾ (ਸ਼ਬਦ-ਕੀਰਤਨ) ਗਾਇਨ ਕਰੋ।

ਨਾਨਕ ਆਖਦਾ ਹੈ ਕਿ ਹੇ ਸੰਤ ਜਨਹੁ ! ਸੁਣੋ (ਤੁਸੀਂ ਇਸ ਜੁਗਤੀ ਨਾਲ ਉਸ) ਅਕੱਥ (ਪ੍ਰਭੂ) ਦੀ ਕਹਾਣੀ ਕਰਦੇ ਰਹਿਓ।੯।

ਹੇ ਭਉਂਦੂ ਮਨਾ ! ਚਲਾਕੀਆਂ ਨਾਲ (ਹੁਣ ਤੱਕ) ਕਿਸੇ (ਜੀਵ) ਨੇ (ਅਕਥ ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ।

ਚਤੁਰਾਈ ਨ ਪਾਇਆ ਕਿਨੈ
ਤੂ ਸੁਣਿ ਮੰਨ ਮੇਰਿਆ ॥
ਏਹ ਮਾਇਆ ਮੋਹਣੀ
ਜਿਨਿ ਏਤੁ ਭਰਮਿ ਭੁਲਾਇਆ ॥
ਮਾਇਆ ਤ ਮੋਹਣੀ ਤਿਨੈ ਕੀਤੀ
ਜਿਨਿ ਠਗਉਲੀ ਪਾਈਆ ॥
ਕੁਰਬਾਣੁ ਕੀਤਾ ਤਿਸੈ ਵਿਟਹੁ
ਜਿਨਿ ਮੋਹੁ ਮੀਠਾ ਲਾਇਆ ॥
ਕਹੈ ਨਾਨਕੁ ਮਨ ਚੰਚਲ !
ਚਤੁਰਾਈ ਕਿਨੈ ਨ ਪਾਇਆ ॥੧੦॥

ਏ ਮਨ ਪਿਆਰਿਆ !
ਤੂੰ ਸਦਾ ਸਚੁ ਸਮਾਲੇ ॥
ਏਹੁ ਕੁਟੰਬੁ ਤੂ ਜਿ ਦੇਖਦਾ
ਚਲੈ ਨਾਹੀ ਤੇਰੈ ਨਾਲੇ ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ
ਕਿਉ ਚਿਤੁ ਲਾਈਐ ॥

---

ਬਿੰਦੀ ਸਹਿਤ : ਵਿਟਹੁੰ, ਨਾਹੀਂ।

ਹੇ ਮੇਰੇ ਮਨ ! ਤੂੰ ਸੁਣ, ਚਤੁਰਾਈ ਨਾਲ ਕਿਸੇ ਨੇ (ਵੀ ਪ੍ਰਭੂ ਨੂੰ) ਨਹੀਂ ਪਾਇਆ।

ਇਹ ਮਾਇਆ (ਸਭ ਜੀਆਂ ਨੂੰ) ਮੋਹਣ ਵਾਲੀ ਹੈ, ਜਿਸ ਨੇ (ਸਭ ਜੀਆਂ ਨੂੰ) ਭਰਮ ਵਿੱਚ ਭੁਲਾਇਆ ਹੋਇਆ ਹੈ।

(ਇਹ) ਮੋਹ ਲੈਣ ਵਾਲੀ ਮਾਇਆ ਵੀ ਤਾਂ ਉਸ (ਪ੍ਰਭੂ) ਨੇ ਹੀ ਪੈਦਾ ਕੀਤੀ ਹੈ, ਜਿਸ (ਪ੍ਰਭੂ) ਨੇ (ਜੀਆਂ ਅੱਗੇ ਇਹ) ਠਗਬੂਟੀ ਪਾਈ ਹੈ।

ਉਸ (ਪ੍ਰਭੂ) ਤੋਂ ਸਦਕੇ ਜਾਈਏ ਜਿਸ ਨੇ (ਸੰਸਾਰੀ ਜੀਵਾਂ ਨੂੰ) ਇਹ (ਮਾਇਆ ਦਾ) ਮੋਹ ਮਿੱਠਾ (ਕਰਕੇ) ਲਾਇਆ ਹੈ।

ਨਾਨਕ ਆਖਦਾ ਹੈ ਕਿ ਹੇ ਚੰਚਲ ਮਨ ! ਚਤੁਰਾਈਆਂ (ਚਲਾਕੀਆਂ) ਨਾਲ ਕਿਸੇ ਨੇ ਵੀ ਉਸ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ।੧੦।

(ਗੁਰਦੇਵ ਪਿਤਾ ਪਿਆਰ ਨਾਲ ਸਮਝਾਉਂਦੇ ਹਨ) ਹੇ ਪਿਆਰੇ ਮਨ! ਤੂੰ ਸਦਾ ਸਤਿ ਸਰੂਪ (ਮਾਲਕ) ਨੂੰ ਯਾਦ ਰਖ।

ਇਹ ਪਰਵਾਰ ਜਿਹੜਾ ਤੂੰ ਵੇਖ ਰਿਹਾ ਹੈਂ (ਇਨ੍ਹਾਂ ਵਿਚੋਂ ਅੰਤ ਸਮੇਂ) ਤੇਰੇ ਨਾਲ (ਸਾਥੀ ਬਣ ਕੇ ਕੋਈ) ਨਹੀਂ ਚਲੇਗਾ।

(ਜਿਸ ਪਰਿਵਾਰ ਨੇ) ਤੇਰੇ ਨਾਲ ਚਲਣਾ ਹੀ ਨਹੀਂ ਤਾਂ ਤੂੰ ਉਸ (ਪਰਵਾਰ) ਨਾਲ ਆਪਣੀ ਚਿਤ-ਬ੍ਰਿਤੀ ਕਿਉਂ ਲਾਉਂਦਾ ਹੈਂ?

ਐਸਾ ਕੰਮੁ ਮੂਲੇ ਨ ਕੀਚੈ
ਜਿਤੁ ਅੰਤਿ ਪਛੋਤਾਈਐ ॥
ਸਤਿਗੁਰੂ ਕਾ ਉਪਦੇਸੁ ਸੁਣਿ ਤੂ
ਹੋਵੈ ਤੇਰੈ ਨਾਲੇ ॥
ਕਹੈ ਨਾਨਕ ਮਨ ਪਿਆਰੇ !
ਤੂ ਸਦਾ ਸਚੁ ਸਮਾਲੇ ॥੧੧॥
ਅਗਮ ਅਗੋਚਰਾ !
ਤੇਰਾ ਅੰਤੁ ਨ ਪਾਇਆ ॥
ਅੰਤੋ ਨ ਪਾਇਆ ਕਿਨੈ ਤੇਰਾ
ਆਪਣਾ ਆਪੁ ਤੂ ਜਾਣਹੇ ॥
ਜੀਅ ਜੰਤੁ ਸਭਿ ਖੇਲੁ ਤੇਰਾ
ਕਿਆ ਕੋ ਆਖਿ ਵਖਾਣਏ ॥
ਆਖਹਿ ਤ ਵੇਖਹਿ ਸਭੁ ਤੂਹੈ
ਜਿਨਿ ਜਗਤੁ ਉਪਾਇਆ ॥
ਕਹੈ ਨਾਨਕ ਤੂ ਸਦਾ ਅਗੰਮੁ ਹੈ
ਤੇਰਾ ਅੰਤੁ ਨ ਪਾਇਆ ॥੧੨॥

---

**ਬਿੰਦੀ ਸਹਿਤ :** ਜਾਣਹੇਂ, ਆਖਹਿਂ, ਵੇਖਹਿਂ, ਤੂਹੈਂ।

(ਹੇ ਮਨ !) ਅਜਿਹਾ ਕੰਮ ਬਿਲਕੁਲ ਨਹੀਂ ਕਰਨਾ ਚਾਹੀਦਾ ਜਿਸ ਕਰਕੇ ਅੰਤ ਸਮੇਂ ਪਛਤਾਉਣਾ ਪਵੇ।

(ਇਸ ਲਈ ਟੱਬਰ ਤੋਂ ਨਿਰਲੇਪ ਹੋ ਕੇ) ਤੂੰ ਸੱਚੇ ਗੁਰੂ ਦਾ ਉਪਦੇਸ਼ ਸੁਣ ਜਿਹੜਾ ਤੇਰੇ ਨਾਲ (ਅੰਗ ਸੰਗ) ਹੋਵੇ।

ਨਾਨਕ ਆਖਦਾ ਹੈ ਹੇ ਪਿਆਰੇ ਮਨ ! ਤੂੰ ਹਮੇਸ਼ਾਂ ਸਚੁ (ਸਦਾ ਥਿਰ ਸਾਹਿਬ) ਨੂੰ ਚੇਤੇ ਰਖ।੧੧।

ਹੇ ਅਪਹੁੰਚ ਅਤੇ ਅਦ੍ਰਿਸ਼ਟ (ਪ੍ਰਭੂ) ! ਤੇਰਾ (ਅੰਤ ਅੱਜ ਤੱਕ ਕਿਸੇ ਪਾਸੋਂ) ਨਹੀਂ ਪਾਇਆ ਗਿਆ।

ਤੇਰਾ ਅੰਤ ਕਿਸੇ ਨੇ (ਵੀ) ਨਹੀਂ ਪਾਇਆ, (ਅਸਲ ਵਿੱਚ) ਆਪਣਾ ਆਪ (ਜੋ ਕੁਝ ਤੂੰ ਹੈਂ, ਉਹ) ਤੂੰ ਹੀ ਜਾਣਦਾ ਹੈਂ।

(ਹੇ ਪ੍ਰਭੂ !) ਜੀਵ ਜੰਤੂ (ਇਹ ਰਚਨਾ) ਸਭ ਤੇਰਾ (ਅਸਚਰਜ) ਤਮਾਸ਼ਾ ਹੈ (ਇਸ ਖੇਲ ਪਸਾਰੇ ਨੂੰ) ਕੀ ਕੋਈ ਆਖ ਕੇ ਬਿਆਨ ਕਰ ਸਕਦਾ ਹੈ?

(ਜੋ) ਆਖਦਾ ਅਤੇ ਵੇਖਦਾ ਹੈਂ (ਉਹ) ਸਭ ਕੁਝ ਤੂੰ ਆਪ ਹੀ ਹੈਂ, ਜਿਸ ਨੇ (ਸਾਰਾ) ਸੰਸਾਰ ਪੈਦਾ ਕੀਤਾ ਹੈ।

ਨਾਨਕ ਆਖਦਾ ਹੈ ਕਿ (ਹੇ ਪ੍ਰਭੂ !) ਤੂੰ ਸਦਾ ਅਪਹੁੰਚ ਹੈਂ, ਤੇਰਾ ਅੰਤ (ਕਿਸੇ ਨੇ) ਨਹੀਂ ਪਾਇਆ।੧੨।

ਸੁਰਿਨਰ ਮੁਨਿ ਜਨ ਅੰਮ੍ਰਿਤੁ ਖੋਜਦੇ
ਸੋ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ
ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ
ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ
ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ
ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥
ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ
ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਹੰਕਾਰੁ ਤਜਿ ਤ੍ਰਿਸਨਾ
ਬਹੁਤੁ ਨਾਹੀ ਬੋਲਣਾ ॥

---

ਬਿੰਦੀ ਸਹਿਤ : ਭਗਤਾਂ, ਭਗਤਾਂਹ, ਨਾਹੀਂ।

(ਜਿਸ ਅੰਮ੍ਰਿਤ ਨੂੰ) ਦੈਵੀ ਗੁਣਾਂ ਵਾਲੇ ਸ੍ਰੇਸ਼ਟ ਮਨੁੱਖ, ਮੁਨੀਸ਼ਰ ਲੋਕ ਲਭਦੇ ਫਿਰਦੇ ਹਨ, (ਅਸਾਂ) ਉਹ ਅੰਮ੍ਰਿਤ ਗੁਰੂ (ਨਾਨਕ ਰੂਪ ਅੰਗਦ) ਜੀ ਪਾਸੋਂ ਪ੍ਰਾਪਤ ਕਰ ਲਿਆ ਹੈ।

(ਸਾਡੇ ਉਤੇ) ਗੁਰੂ ਜੀ ਨੇ ਕਿਰਪਾ ਕੀਤੀ (ਤਾਂ ਅਸਾਂ ਇਹ ਅੰਮ੍ਰਿਤ ਪ੍ਰਾਪਤ ਕੀਤਾ ਹੈ ਅਤੇ ਸੱਚਾ ਨਾਮ ਆਪਣੇ) ਮਨ ਵਿੱਚ ਵਸਾਅ ਲਿਆ ਹੈ।

(ਹੇ ਪ੍ਰਭੂ !) ਸਾਰੇ ਜੀਅ ਜੰਤ ਤੂੰ ਹੀ ਪੈਦਾ ਕੀਤੇ (ਪਰ ਉਨ੍ਹਾਂ) ਕਈਆਂ (ਵਿਚੋਂ) ਕੋਈ (ਵਿਰਲਾ ਹੀ ਪਰਤੱਖ ਗੁਰੂ) ਵੇਖ ਕੇ (ਚਰਨ) ਪਰਸਣ ਲਈ ਆਇਆ।

(ਗੁਰੂ ਨੂੰ ਪਰਸਣ ਵਾਲੇ ਸਿੱਖ ਦੀ) ਲਾਲਸਾ, ਲਾਲਚ, ਹੰਕਾਰ (ਸਭ) ਕੁਝ ਦੂਰ ਹੋ ਗਿਆ, ਅਤੇ ਸਤਿਗੁਰੂ (ਉਸ ਸਿੱਖ ਨੂੰ) ਚੰਗਾ ਲਗ ਗਿਆ।

ਨਾਨਕ ਆਖਦਾ ਹੈ ਜਿਸ ਤੇ ਪ੍ਰਭੂ ਆਪ ਪ੍ਰਸੰਨ ਹੋਇਆ ਉਸ ਨੇ ਹੀ ਗੁਰੂ ਪਾਸੋਂ ਅੰਮ੍ਰਿਤ (ਨਾਮ) ਪ੍ਰਾਪਤ ਕੀਤਾ ।੧੩।

ਭਗਤਾਂ (ਭਾਵ ਪ੍ਰਭੂ ਦੇ ਪਿਆਰਿਆਂ) ਦੀ ਚਾਲ (ਜੀਵਨ ਮਰਯਾਦਾ ਸੰਸਾਰੀ ਲੋਕਾਂ ਨਾਲੋਂ) ਵਖਰੀ ਹੈ।

ਭਗਤਾਂ ਦੀ (ਜੀਵਨ) ਮਰਯਾਦਾ ਵਖਰੀ ਹੈ (ਕਿਉਂਕਿ ਉਨ੍ਹਾਂ ਨੇ) ਔਖੇ ਰਸਤੇ ਉਤੇ ਚਲਣਾ ਹੁੰਦਾ ਹੈ (ਜਿਹੜਾ ਕਿ ਹਰੇਕ ਜੀਵ ਲਈ ਸੰਭਵ ਨਹੀਂ)।

(ਉਹ) ਲਬ, ਲੋਭ, ਹਉਮੈ ਅਤੇ ਤ੍ਰਿਸ਼ਨਾ ਨੂੰ ਤਿਆਗ ਕੇ ਬਹੁਤਾ ਬੋਲਣਾ (ਭਾਵ ਵਾਦ-ਵਿਵਾਦ ਪਸੰਦ) ਨਹੀਂ ਕਰਦੇ।

ਖੰਨਿਅਹੁ ਤਿਖੀ ਵਾਲਹੁ ਨਿਕੀ
ਏਤੁ ਮਾਰਗਿ ਜਾਣਾ ॥
ਗੁਰਪਰਸਾਦੀ ਜਿਨੀ ਆਪੁ ਤਜਿਆ
ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ
ਜੁਗਹੁ ਜੁਗੁ ਨਿਰਾਲੀ ॥੧੪॥
ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ
ਹੋਰੁ ਕਿਆ ਜਾਣਾ ਗੁਣ ਤੇਰੇ ॥
ਜਿਵ ਤੂ ਚਲਾਇਹਿ ਤਿਵੈ ਚਲਹ
ਜਿਨਾ ਮਾਰਗਿ ਪਾਵਹੇ ॥
ਕਰਿ ਕਿਰਪਾ ਜਿਨ ਨਾਮਿ ਲਾਇਹਿ
ਸਿ ਹਰਿ ਹਰਿ ਸਦਾ ਧਿਆਵਹੇ ॥
ਜਿਸ ਨੋ ਕਥਾ ਸੁਣਾਇਹਿ ਆਪਣੀ
ਸਿ ਗੁਰਦੁਆਰੈ ਸੁਖੁ ਪਾਵਹੇ ॥
ਕਹੈ ਨਾਨਕੁ ਸਚੇ ਸਾਹਿਬ !
ਜਿਉ ਭਾਵੈ, ਤਿਵੈ ਚਲਾਵਹੇ ॥੧੫॥

**ਬਿੰਦੀ ਸਹਿਤ:** ਖੰਨਿਅਹੁੰ,ਵਾਲਹੁੰ, ਭਗਤਾਂ, ਚਲਾਇਹਿੰ, ਚਲਹੰ, ਪਾਵਹੇਂ, ਲਾਇਹਿੰ, ਧਿਆਵਹੇਂ, ਸੁਣਾਇਹਿੰ, ਪਾਵਹੇਂ, ਚਲਾਵਹੇਂ।

(ਭਗਤੀ) ਖੰਡੇ ਨਾਲੋਂ ਤੇਜ਼ ਧਾਰ ਵਾਲੀ ਅਤੇ ਵਾਲ ਤੋਂ ਬਾਰੀਕ (ਭਾਵ ਬਹੁਤ ਔਖੀ ਘਾਟੀ ਹੈ) ਇਸ ਰਸਤੇ ਉਤੇ (ਭਗਤਾਂ ਨੇ) ਚਲਣਾ ਹੁੰਦਾ ਹੈ।

ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ ਆਪਣਾ-ਆਪੁ (ਭਾਵ ਹੰਕਾਰ) ਛੱਡ ਦਿੱਤਾ, (ਸੁਤ੍ਹੇ ਹੀ) ਹਰਿ ਨਾਮ ਦੀ ਸੁਗੰਧੀ ਉਨ੍ਹਾਂ (ਦੇ ਹਿਰਦੇ) ਅੰਦਰ ਸਮਾਅ ਗਈ।

ਨਾਨਕ ਆਖਦਾ ਹੈ ਕਿ ਭਗਤਾਂ ਦੀ ਜੀਵਨ-ਮਰਯਾਦਾ ਜੁੱਗਾਂ, ਜੁੱਗਾਂ ਤੋਂ ਵੱਖਰੀ (ਭਾਵ ਆਪਣੇ ਕਿਸਮ ਦੀ ਚਲੀ ਆ ਰਹੀ) ਹੈ।੧੪।

ਹੇ ਸੁਆਮੀ! ਜਿਸ ਤਰ੍ਹਾਂ ਤੂੰ ਚਲਾਉਂਦਾ ਹੈਂ ਉਸੇ ਤਰ੍ਹਾਂ (ਅਸੀਂ) ਚਲਦੇ ਹਾਂ, (ਇਸ ਤੋਂ ਵੱਧ) ਹੋਰ ਤੇਰੇ ਗੁਣਾਂ ਨੂੰ ਕੀ ਜਾਣੀਏ।

ਜਿਵੇਂ ਤੂੰ ਚਲਾਉਂਦਾ ਹੈਂ ਉਸੇ ਤਰ੍ਹਾਂ (ਅਸੀਂ ਅਲਪਗ ਜੀਵ) ਚਲਦੇ ਹਾਂ, ਜਿਨ੍ਹਾਂ (ਜੀਆਂ) ਨੂੰ (ਤੂੰ ਪਰਮਾਰਥ ਦੇ) ਰਸਤੇ ਉਤੇ ਪਾਉਂਦਾ ਹੈਂ (ਓਹ ਉਸੇ ਤਰ੍ਹਾਂ ਚਲਦੇ ਹਨ)।

ਜਿਨ੍ਹਾਂ (ਜੀਆਂ) ਨੂੰ (ਤੂੰ ਆਪਣੀ) ਕਿਰਪਾ ਕਰਕੇ ਨਾਮ (ਵਿੱਚ) ਲਾ ਦੇਵੇਂ, ਉਹ ਸਦਾ ਹਰੀ ਹਰੀ (ਨਾਮ) ਧਿਆਉਂਦੇ ਰਹਿੰਦੇ ਹਨ।

(ਹੇ ਪ੍ਰਭੂ ! ਜਿਸ ਨੂੰ (ਭਾਵ ਜਿਨ੍ਹਾਂ ਨੂੰ) ਤੂੰ ਆਪਣੀ ਕਥਾ ਸੁਣਾਉਂਦਾ ਹੈਂ ਓਹ ਗੁਰੂ ਦੇ ਦਰ ਉਤੇ ਪਏ (ਆਤਮਿਕ) ਸੁਖ ਪ੍ਰਾਪਤ ਕਰਦੇ ਰਹਿੰਦੇ ਹਨ।

ਨਾਨਕ ਆਖਦਾ ਹੈ, ਹੇ ਸੱਚੇ ਸਾਹਿਬ ! ਜਿਸ ਤਰ੍ਹਾਂ (ਤੈਨੂੰ) ਚੰਗਾ ਲਗਦਾ ਹੈ ਉਸੇ ਤਰ੍ਹਾਂ (ਤੂੰ ਅਸਮਾਦਕ ਜੀਆਂ ਨੂੰ) ਚਲਾਉਂਦਾ ਹੈ।੧੫।

ਏਹੁ ਸੋਹਿਲਾ ਸਬਦੁ ਸੁਹਾਵਾ ॥
ਸਬਦੋ ਸੁਹਾਵਾ ਸਦਾ ਸੋਹਿਲਾ
ਸਤਿਗੁਰੂ ਸੁਣਾਇਆ ॥
ਏਹੁ ਤਿਨ ਕੈ ਮੰਨਿ ਵਸਿਆ
ਜਿਨ ਧੁਰਹੁ ਲਿਖਿਆ ਆਇਆ ॥
ਇਕਿ ਫਿਰਹਿ ਘਨੇਰੇ ਕਰਹਿ ਗਲਾ
ਗਲੀ ਕਿਨੈ ਨ ਪਾਇਆ ॥
ਕਹੈ ਨਾਨਕੁ ਸਬਦੁ ਸੋਹਿਲਾ
ਸਤਿਗੁਰੂ ਸੁਣਾਇਆ ॥੧੬॥
ਪਵਿਤੁ ਹੋਏ ਸੇ ਜਨਾ
ਜਿਨੀ ਹਰਿ ਧਿਆਇਆ ॥
ਹਰਿ ਧਿਆਇਆ ਪਵਿਤੁ ਹੋਏ
ਗੁਰਮੁਖਿ ਜਿਨੀ ਧਿਆਇਆ ॥
ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ
ਪਵਿਤੁ ਸੰਗਤਿ ਸਬਾਈਆ ॥

---

**ਬਿੰਦੀ ਸਹਿਤ:** ਧੁਰਹੁਂ, ਫਿਰਹਿਂ, ਕਰਹਿਂ, ਗੱਲਾਂ, ਗੱਲੀਂ, ਜਿਨ੍ਹੀਂ, ਸਿਉਂ।

ਇਹ ਸੋਹਿਲਾ (ਆਤਮਿਕ ਖੇੜੇ ਦਾ ਗੀਤ ਭਾਵ ਗੁਰ) ਸ਼ਬਦ (ਬਹੁਤ ਹੀ) ਸੋਹਣਾ ਹੈ।
ਸ਼ਬਦ ਕਰਕੇ (ਇਹ) ਸੋਹਿਲਾ ਸਦਾ ਹੀ ਸੁਹਾਵਣਾ ਹੈ (ਕਿਉਂਕਿ ਇਹ ਸੋਹਿਲਾ ਸਾਨੂੰ) ਸਤਿਗੁਰੂ ਜੀ ਨੇ (ਆਪ) ਸੁਣਾਇਆ ਹੈ।
ਇਹ (ਸੋਹਿਲਾ) ਉਨ੍ਹਾਂ (ਵਡਭਾਗੀ ਸਿੱਖਾਂ) ਦੇ ਮਨ ਵਿੱਚ ਵਸਿਆ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰ ਦਰਗਾਹ ਤੋਂ (ਲੇਖ) ਲਿਖਿਆ ਹੋਇਆ ਆਇਆ।

ਕਈ (ਮਨੁੱਖ) ਬਹੁਤ ਹੀ ਭਟਕਦੇ ਫਿਰਦੇ ਰਹਿੰਦੇ ਹਨ (ਓਹ ਵਿਹਲੀਆਂ) ਗੱਪਾਂ ਮਾਰਦੇ ਰਹਿੰਦੇ ਹਨ (ਪਰ) ਗੱਲਾਂ ਨਾਲ (ਇਹ ਸੋਹਿਲਾ) ਕਿਸੇ ਨੇ ਪ੍ਰਾਪਤ ਨਹੀਂ ਕੀਤਾ।

ਨਾਨਕ ਆਖਦਾ ਹੈ (ਕਿ ਇਹ) ਸ਼ਬਦ ਰੂਪੀ ਸੋਹਿਲਾ (ਸੁੰਦਰ ਗੀਤ) ਸਤਿਗੁਰੂ (ਜੀ ਨੇ ਆਪ) ਸੁਣਾਇਆ ਹੈ।੧੬।

ਜਿਨ੍ਹਾਂ (ਜਗਿਆਸੂਆਂ) ਨੇ (ਇਕ ਮਨ ਹੋ ਕੇ) ਹਰੀ ਦਾ (ਨਾਮ) ਧਿਆਇਆ, ਉਹ (ਤਨ ਮਨ ਕਰਕੇ) ਪਵਿੱਤਰ ਹੋ ਗਏ।

ਜਿਨ੍ਹਾਂ ਨੇ ਗੁਰੂ ਦੁਆਰਾ ਹਰੀ ਨੂੰ ਧਿਆਇਆ, (ਸਚ ਜਾਣੋ ਓਹ ਸੋਲਾਂ ਆਨੇ ਤਨ ਮਨ ਕਰਕੇ) ਪਵਿੱਤਰ ਹੋਏ।

(ਓਹ ਸਾਰੇ ਜਨ) ਮਾਤਾ ਪਿਤਾ, ਪਰਿਵਾਰ ਸਮੇਤ ਪਵਿੱਤਰ ਹੋ ਗਏ (ਕੇਵਲ ਇਹੋ ਹੀ ਨਹੀਂ, ਉਨ੍ਹਾਂ ਦੀ) ਸਾਰੀ ਸੰਗਤ ਹੀ ਪਵਿੱਤਰ (ਹੋ ਗਈ)।

ਕਹਦੇ ਪਵਿਤੁ ਸੁਣਦੇ ਪਵਿਤੁ
ਸੇ ਪਵਿਤੁ ਜਿਨੀ ਮੰਨਿ ਵਸਾਇਆ॥
ਕਹੈ ਨਾਨਕੁ ਸੇ ਪਵਿਤੁ
ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥੧੭॥
ਕਰਮੀ ਸਹਜੁ ਨ ਊਪਜੈ
ਵਿਣੁ ਸਹਜੈ ਸਹਸਾ ਨ ਜਾਇ ॥
ਨਹ ਜਾਇ ਸਹਸਾ ਕਿਤੈ ਸੰਜਮਿ
ਰਹੇ ਕਰਮ ਕਮਾਏ ॥
ਸਹਸੈ ਜੀਉ ਮਲੀਣੁ ਹੈ
ਕਿਤੁ ਸੰਜਮਿ ਧੋਤਾ ਜਾਏ ॥
ਮੰਨੁ ਧੋਵਹੁ ਸਬਦਿ ਲਾਗਹੁ
ਹਰਿ ਸਿਉ ਰਹਹੁ ਚਿਤੁ ਲਾਇ ॥
ਕਹੈ ਨਾਨਕ ਗੁਰਪਰਸਾਦੀ ਸਹਜੁ ਉਪਜੈ
ਇਹ ਸਹਸਾ ਇਵ ਜਾਇ ॥੧੮॥
ਜੀਅਹੁ ਮੈਲੇ ਬਾਹਰਹੁ ਨਿਰਮਲ ॥

---

ਬਿੰਦੀ ਸਹਿਤ : ਕਹੰਦੇ, ਜਿਨ੍ਹੀਂ, ਨਹੰ, ਸਿਉਂ, ਜੀਅਹੁੰ, ਬਾਹਰਹੁੰ।

(ਨਾਮ) ਉਚਾਰਨ ਵਾਲੇ ਵੀ ਪਵਿੱਤਰ, (ਨਾਮ) ਸੁਣਨ ਵਾਲੇ ਵੀ ਪਵਿੱਤਰ ਉਹ (ਸਾਰੇ ਹੀ) ਪਵਿੱਤਰ ਹੋ ਗਏ, ਜਿਨ੍ਹਾਂ ਨੇ (ਸਚਾ ਨਾਮ ਆਪਣੇ) ਮਨ ਵਿਚ ਵਸਾਅ ਲਿਆ।
ਨਾਨਕ ਆਖਦਾ ਹੈ ਕਿ ਉਹ (ਸਾਰੇ ਹੀ) ਪਵਿੱਤਰ ਹੋ ਗਏ ਜਿਨ੍ਹਾਂ ਨੇ ਗੁਰੂ ਦੁਆਰਾ 'ਹਰੀ, ਹਰੀ' (ਨਾਮ) ਧਿਆਇਅ ।੧੭।
(ਹੇ ਭਾਈ !) ਕਰਮ (ਕਾਂਡਾਂ) ਨਾਲ ਆਤਮਿਕ ਗਿਆਨ ਪੈਦਾ (ਪ੍ਰਾਪਤ) ਨਹੀਂ ਹੋ ਸਕਦਾ ਅਤੇ ਗੁਰੂ ਦੇ ਸਹਜ (ਗਿਆਨ) ਤੋਂ ਬਿਨਾ (ਮਨ ਦਾ) ਸੰਸਾ ਵੀ ਦੂਰ ਨਹੀਂ ਹੋ ਸਕਦਾ।
(ਹੋਰ ਕਿਸੇ) ਤਰੀਕੇ ਨਾਲ (ਵੀ ਇਹ) ਸੰਸਾ ਦੂਰ ਨਹੀਂ ਹੋ ਸਕਦਾ, (ਬਹੁਤ ਲੋਕ) ਕਰਮ ਕਾਂਡ (ਕਰ ਕਰਕੇ ਰਹਿ ਗਏ ਭਾਵ ਥਕ ਗਏ)।
(ਪ੍ਰਸ਼ਨ)- ਭਰਮ ਕਰਕੇ ਹੀ ਜੀਓ (ਮਨ) ਮੈਲਾ ਹੈ, (ਦਸੋ?) ਕਿਸ ਤਰੀਕੇ ਨਾਲ (ਇਸ ਮਨ ਨੂੰ) ਧੋਤਾ ਜਾਏ?

(ਉਤਰ)-ਸ਼ਬਦ ਨਾਲ ਲਗ ਕੇ (ਭਾਵ ਗੁਰਮੰਤਰ ਦੇ ਅਭਿਆਸ ਦੁਆਰਾ) ਮਨ ਨੂੰ ਧੋਵੋ ਅਤੇ ਹਰੀ ਨਾਲ ਚਿਤ ਲਾ ਕੇ ਜੁੜੇ ਰਹੁ।

ਨਾਨਕ ਆਖਦਾ ਹੈ ਕਿ ਗੁਰੂ ਕਿਰਪਾ ਸਦਕਾ (ਹਿਰਦੇ ਅੰਦਰ) ਸਹਜ ਰੂਪ ਗਿਆਨ ਪੈਦਾ ਹੁੰਦਾ ਹੈ, ਇਸ ਤਰ੍ਹਾਂ ਇਹ ਸੰਸਾ (ਭਰਮ) ਦੂਰ ਹੋ ਜਾਂਦਾ ਹੈ।੧੮।

(ਜਿਹੜੇ ਜੀਵ) ਦਿਲੋਂ ਮੈਲੇ (ਮਲੀਨ ਹਨ ਅਤੇ) ਬਾਹਰੋਂ (ਸਰੀਰ ਕਰਕੇ) ਚਿੱਟੇ ਹਨ।

ਬਾਹਰਹੁ ਨਿਰਮਲੁ ਜੀਅਹੁ ਤ ਮੈਲੇ
ਤਿਨੀ ਜਨਮੁ ਜੂਐ ਹਾਰਿਆ ॥
ਏਹ ਤਿਸਨਾ ਵਡਾ ਰੋਗੁ ਲਗਾ
ਮਰਣੁ ਮਨਹੁ ਵਿਸਾਰਿਆ ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ
ਫਿਰਹਿ ਜਿਉ ਬੇਤਾਲਿਆ ॥

ਕਹੈ ਨਾਨਕੁ ਜਿਨ ਸਚੁ ਤਜਿਆ
ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ॥੧੯॥

ਜੀਅਹੁ ਨਿਰਮਲ ਬਾਹਰਹੁ ਨਿਰਮਲ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ
ਸਤਿਗੁਰ ਤੇ ਕਰਣੀ ਕਮਾਣੀ ॥
ਕੂੜ ਕੀ ਸੋਇ ਪਹੁਚੈ ਨਾਹੀ
ਮਨਸਾ ਸਚਿ ਸਮਾਣੀ ॥
ਜਨਮੁ ਰਤਨੁ ਜਿਨੀ ਖਟਿਆ
ਭਲੇ ਸੇ ਵਣਜਾਰੇ ॥

---

**ਬਿੰਦੀ ਸਹਿਤ :** ਬਾਹਰਹੁਂ, ਜੀਅਹੁਂ, ਤਿਨ੍ਹੀਂ, ਮਨਹੁਂ, ਵੇਦਾਂ ਮਹਿਂ, ਸੁਣਹਿਂ, ਨਾਹੀਂ, ਫਿਰਹਿਂ, ਜਿਨ੍ਹੀਂ।

(ਜਿਹੜੇ ਜੀਵ) ਬਾਹਰੋਂ ਚਿੱਟੇ ਤੇ ਦਿਲੋਂ (ਅੰਦਰੋਂ) ਮੈਲੇ (ਭਾਵ ਕਾਲੇ) ਹਨ, ਉਨ੍ਹਾਂ ਨੇ (ਆਪਣਾ ਮਨੁੱਖ) ਜਨਮ (ਮਾਨੋ) ਜੂਏ ਵਿੱਚ ਹਾਰ ਦਿੱਤਾ ਹੈ।
(ਉਨ੍ਹਾਂ ਨੂੰ) ਇਹ (ਜੀਵਨ) ਤ੍ਰਿਸ਼ਨਾ (ਦਾ ਇਕ) ਭਾਰੀ ਦੁੱਖ ਲੱਗਾ ਹੋਇਆ ਹੈ (ਜਿਸ ਕਰਕੇ ਉਨ੍ਹਾਂ ਨੇ) ਮੌਤ ਨੂੰ ਮਨ ਤੋਂ ਭੁਲਾਇਆ ਹੋਇਆ ਹੈ।
ਵੇਦਾਂ (ਧਰਮ ਗ੍ਰੰਥਾਂ) ਵਿੱਚ (ਸਭ ਤੋਂ) ਉਤਮ (ਵਸਤੂ) ਨਾਮੁ ਹੈ, ਉਸ (ਨਾਮ) ਨੂੰ (ਓਹ ਮਲੀਨ ਹਿਰਦੇ ਵਾਲੇ) ਸੁਣਦੇ ਹੀ ਨਹੀਂ, (ਉਹ ਇਸ ਤਰ੍ਹਾਂ)ਫਿਰਦੇ ਰਹਿੰਦੇ ਹਨ ਜਿਵੇਂ ਭੂਤਨੇ (ਹੁੰਦੇ ਹਨ)।

ਨਾਨਕ ਆਖਦਾ ਹੈ ਕਿ ਜਿਨ੍ਹਾਂ (ਮਨੁੱਖਾਂ) ਨੇ ਸੱਚੇ (ਪਰਮਾਤਮਾ) ਨੂੰ ਤਿਆਗ ਦਿੱਤਾ ਹੈ ਅਤੇ ਕੂੜ (ਮਾਇਆ) ਵਿੱਚ ਫਸੇ ਪਏ ਹਨ (ਸੱਚ ਜਾਣੋ ਕਿ) ਉਨ੍ਹਾਂ ਨੇ ਆਪਣਾ (ਮਨੁੱਖਾ) ਜਨਮ ਜੂਏ ਵਿਚ ਹਾਰ ਦਿਤਾ ਹੈ (ਭਾਵ ਵਿਅਰਥ ਗਵਾ ਦਿੱਤਾ ਹੈ)।
(ਜਿਹੜੇ ਆਦਮੀ) ਹਿਰਦੇ ਅੰਦਰੋਂ ਪਵਿੱਤਰ ਹਨ (ਅਤੇ) ਬਾਹਰ ਤੋਂ (ਭਾਵ ਬਿਉਹਾਰਕ ਕਿਰਿਆ ਵਿਚ ਵੀ) ਪਵਿਤਰ ਹਨ,
(ਜਿਹੜੇ) ਬਾਹਰੋਂ ਸੋਹਣੇ ਅਤੇ ਦਿਲੋਂ ਵੀ ਸੋਹਣੇ ਹਨ (ਉਨ੍ਹਾਂ ਨੇ) ਸਤਿਗੁਰੂ ਪਾਸੋਂ (ਜੀਵਨ ਘਾਲ ਵਾਲੀ) ਕਮਾਈ ਕਰਨੀ (ਸਿੱਖੀ ਹੈ)।
(ਉਨ੍ਹਾਂ ਤੱਕ) ਕੂੜ ਦੀ ਕੰਨਸੋ (ਉਕੀ) ਨਹੀਂ ਪਹੁੰਚਦੀ, (ਕਿਉਂਕਿ ਉਨ੍ਹਾਂ ਦੀ (ਮਾਨਸਿਕ) ਵਾਸ਼ਨਾ (ਨਿਰੋਲ) ਸੱਚ ਵਿੱਚ ਸਮਾਅ ਕੇ ਇਕ-ਮਿਕ ਹੋ ਗਈ ਹੈ।
ਜਿਨ੍ਹਾਂ (ਗੁਰੂ ਪਿਆਰਿਆਂ) ਨੇ (ਆਪਣਾ ਕੀਮਤੀ) ਹੀਰਾ ਜਨਮ ਖੱਟ ਲਿਆ ਹੈ) ਉਹ (ਗੁਰਸਿੱਖ) ਚੰਗੇ ਵਪਾਰੀ ਹਨ।

ਕਹੈ ਨਾਨਕੁ ਜਿਨ ਮੰਨੁ ਨਿਰਮਲੁ
ਸਦਾ ਰਹਹਿ ਗੁਰ ਨਾਲੇ ॥੨੦॥

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ
ਜੀਅਹੁ ਰਹੈ ਗੁਰ ਨਾਲੇ ॥
ਗੁਰ ਕੇ ਚਰਨ ਹਿਰਦੈ ਧਿਆਏ
ਅੰਤਰ ਆਤਮੈ ਸਮਾਲੇ ॥
ਆਪੁ ਛਡਿ ਸਦਾ ਰਹੈ ਪਰਣੈ
ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ ਸੁਣਹੁ ਸੰਤਹੁ !
ਸੋ ਸਿਖੁ ਸਨਮੁਖੁ ਹੋਏ ॥੨੧॥

ਜੇ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰਥੈ ਕੋਈ
ਪੁਛਹੁ ਬਿਬੇਕੀਆ ਜਾਏ ॥

---

**ਬਿੰਦੀ ਸਹਿਤ :** ਰਹਹਿੰ, ਜੀਅਹੁੰ, ਬਿਬੇਕੀਆਂ।

ਨਾਨਕ ਆਖਦਾ ਹੈ, ਜਿਨ੍ਹਾਂ (ਸਿੱਖਾਂ) ਦੇ ਮਨ ਪਵਿੱਤਰ ਹਨ (ਸੱਚ ਜਾਣੋ, ਓਹ ਅੰਤਰ-ਆਤਮੇ) ਸਦਾ ਹੀ (ਆਪਣੇ) ਗੁਰਦੇਵ ਜੀ ਨਾਲ (ਜੁੜੇ) ਰਹਿੰਦੇ ਹਨ।੨੦।

(ਹੇ ਭਾਈ !) ਜੇ ਕੋਈ ਸਿੱਖ ਗੁਰੂ ਦੇ ਨਾਲ (ਭਾਵ ਗੁਰੂ ਦੇ) ਸਨਮੁਖ (ਰਹਿਣਾ ਲੋੜਦਾ) ਹੋਵੇ,
(ਅਜਿਹਾ) ਕੋਈ ਸਿੱਖ ਤਾਂ ਹੀ ਸਨਮੁਖ ਹੋ ਸਕਦਾ ਹੈ (ਜੇਕਰ ਉਹ) ਹਿਰਦੇ ਕਰਕੇ ਗੁਰੂ ਦੇ ਨਾਲ (ਜੁੜਿਆ) ਰਹੇ।

(ਓਹ) ਗੁਰੂ ਦੇ ਚਰਨ (ਭਾਵ ਗੁਰ-ਸ਼ਬਦ ਆਪਣੇ) ਹਿਰਦੇ ਵਿੱਚ ਵਸਾਏ ਅਤੇ ਅੰਤਰ-ਆਤਮੇ (ਗੁਰੂ ਨੂੰ) ਚੇਤੇ ਰਖੇ,

ਹਉਮੈ ਛੱਡ ਕੇ ਸਦਾ ਹੀ (ਗੁਰੂ ਦੇ) ਆਸਰੇ-ਪਰਣੇ ਰਹੇ ਅਤੇ ਗੁਰੂ ਤੋਂ ਬਿਨਾਂ ਹੋਰ ਕੋਈ (ਭਾਵ ਕਿਸੇ ਮਨੁੱਖ ਨੂੰ ਕੁਝ) ਨਾ ਸਮਝੇ (ਅਥਵਾ ਸਭ ਪਾਸੇ ਗੁਰੂ ਜੋਤਿ ਦਾ ਦਰਸ਼ਨ ਕਰੇ),

ਨਾਨਕ ਆਖਦਾ ਹੈ ਕਿ ਹੇ ਸੰਤਹੁ ! ਸੁਣੋ, ਉਹ ਸਿੱਖ (ਸਤਿਗੁਰੂ ਜੀ ਦੇ) ਸਨਮੁਖ ਹੁੰਦਾ ਹੈ ।੨੧।

ਜੇ ਕੋਈ (ਸਿੱਖ ਆਪਣੇ) ਗੁਰੂ ਤੋਂ ਬੇਮੁਖ ਹੋ ਜਾਵੇ ਤਾਂ ਉਹ ਆਪਣੇ) ਸਤਿਗੁਰੂ ਤੋਂ ਬਿਨਾਂ (ਹੋਰ ਕਿਤੋਂ ਵੀ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।

(ਇਸ ਬਾਰੇ ਬੇਸ਼ਕ ਤੁਸੀਂ) ਵਿਚਾਰਵਾਨਾਂ ਕੋਲੋਂ ਜਾ ਕੇ ਪੁਛ ਲਵੋ ਕਿ (ਉਹ ਬੇ-ਮੁਖ ਬੰਦਾ) ਹੋਰ ਕਿਸੇ ਥਾਂ ਤੋਂ ਵੀ ਮੁਕਤੀ ਨਹੀਂ ਪਾ ਸਕਦਾ।

ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ
ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ ਵੀਚਾਰਿ ਦੇਖਹੁ
ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥
ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ ॥
ਬਾਣੀ ਤ ਗਾਵਹੁ ਗੁਰੂ ਕੇਰੀ
ਬਾਣੀਆ ਸਿਰਿ ਬਾਣੀ ॥
ਜਿਨ ਕਉ ਨਦਰਿ ਕਰਮੁ ਹੋਵੈ
ਹਿਰਦੈ ਤਿਨਾ ਸਮਾਣੀ ॥
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ
ਜਪਿਹੁ ਸਾਰਿਗ ਪਾਣੀ ॥
ਕਹੈ ਨਾਨਕੁ ਸਦਾ ਗਾਵਹੁ
ਏਹ ਸਚੀ ਬਾਣੀ ॥੨੩॥

---

**ਬਿੰਦੀ ਸਹਿਤ :** ਬਾਣੀਆਂ, ਤਿਨ੍ਹਾਂ।

(ਬੇ-ਮੁਖ ਜੀਵ) ਅਨਗਿਣਤ ਜੂਨੀਆਂ ਵਿਚੋਂ ਫਿਰ ਫਿਰ ਕੇ ਆਉਂਦਾ ਹੈ, (ਪਰ) ਸਤਿਗੁਰੂ ਤੋਂ ਬਿਨਾਂ (ਹੋਰ ਕਿਤੋਂ ਵੀ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।
ਫਿਰ (ਭਾਵ ਮੁੜ ਕੇ) ਸਤਿਗੁਰੂ ਦੀ ਚਰਨੀ ਲਗ ਕੇ (ਓਦੋਂ ਮੁਕਤੀ ਪ੍ਰਾਪਤ) ਕਰਦਾ ਹੈ (ਜਦੋਂ ਉਸ ਬੇ-ਮੁਖ ਨੂੰ) ਸਤਿਗੁਰੂ (ਦੀਖਿਆ ਰੂਪ) ਸ਼ਬਦ ਸੁਣਾਉਂਦਾ ਹੈ।

ਨਾਨਕ ਆਖਦਾ ਹੈ (ਕਿ ਹੇ ਜਗਿਆਸੂ ਜਨੋ ! ਤੁਸੀਂ) ਵਿਚਾਰ ਕੇ ਵੇਖ ਲਉ, (ਬੇ-ਮੁਖ ਜੀਵ) ਸਤਿਗੁਰੂ ਤੋਂ ਬਿਨਾਂ (ਬਿਲਕੁਲ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।੨੨।

ਸਤਿਗੁਰੂ ਦੇ ਪਿਆਰੇ ਸਿੱਖੋ ਆਓ, (ਆ ਕੇ) ਸੱਚੀ ਬਾਣੀ ਦਾ ਸ਼ਬਦ-ਕੀਰਤਨ ਕਰੋ।

ਬਾਣੀ ਤਾਂ (ਜ਼ਰੂਰ) ਗਾਇਨ ਕਰੋ (ਪਰ ਕੇਵਲ) ਗੁਰੂ ਦੀ ਬਾਣੀ (ਹੋਵੇ, ਜਿਹੜੀ ਸਭ) ਬਾਣੀਆਂ ਵਿਚੋਂ ਸ਼੍ਰੋਮਣੀ ਬਾਣੀ ਹੈ।
ਜਿਨ੍ਹਾਂ (ਉਤੇ) ਪ੍ਰਭੂ ਦੀ ਨਜ਼ਰ ਅਤੇ ਬਖ਼ਸ਼ਿਸ਼ ਹੋਵੇ ਉਨ੍ਹਾਂ ਦੇ ਹਿਰਦੇ ਵਿੱਚ (ਇਹ ਬਾਣੀ) ਸਮਾਉਂਦੀ ਹੈ।

(ਹੇ ਗੁਰਸਿਖੋ ! ਤੁਸੀਂ) ਅੰਮ੍ਰਿਤ (ਰੂਪ ਬਾਣੀ) ਨੂੰ ਪੀਵੋ, ਸਦਾ ਹਰੀ ਦੇ ਪਿਆਰ ਵਿੱਚ (ਮਸਤ ਹੋਏ) ਰਹੁ (ਅਤੇ) ਸਾਰੰਗਪਾਣੀ (ਅਕਾਲ ਪੁਰਖ) ਨੂੰ ਜਪਦੇ ਰਹੋ।
ਨਾਨਕ ਆਖਦਾ ਹੈ ਕਿ (ਹੇ ਗੁਰਸਿਖੋ ! ਤੁਸੀਂ ਸਦਾ ਹੀ (ਇਸ ਪਵਿੱਤਰ ਬਾਣੀ ਦਾ ਸ਼ਬਦ-ਕੀਰਤਨ) ਗਾਇਨ ਕਰੋ, (ਕਿਉਂਕਿ) ਇਹ ਸੱਚੀ ਬਾਣੀ ਹੈ।੨੩।

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੂ ਬਾਝਹੁ
ਹੋਰ ਕਚੀ ਬਾਣੀ ॥
ਕਹਦੇ ਕਚੇ ਸੁਣਦੇ ਕਚੇ
ਕਚੀ ਆਖਿ ਵਖਾਣੀ ॥
ਹਰਿ ਹਰਿ ਨਿਤ ਕਰਹਿ ਰਸਨਾ
ਕਹਿਆ ਕਛੂ ਨ ਜਾਣੀ ॥
ਚਿਤੁ ਜਿਨ ਕਾ ਹਿਰਿ ਲਇਆ ਮਾਇਆ
ਬੋਲਨਿ ਪਏ ਰਵਾਣੀ ॥
ਕਹੈ ਨਾਨਕੁ ਸਤਿਗੁਰੂ ਬਾਝਹੁ
ਹੋਰ ਕਚੀ ਬਾਣੀ ॥੨੪॥

ਗੁਰ ਕਾ ਸਬਦੁ ਰਤੰਨੁ ਹੈ
ਹੀਰੇ ਜਿਤੁ ਜੜਾਉ ॥
ਸਬਦੁ ਰਤਨੁ ਜਿਤੁ ਮੰਨੁ ਲਾਗਾ
ਏਹੁ ਹੋਆ ਸਮਾਉ ॥

---

**ਬਿੰਦੀ ਸਹਿਤ :** ਬਾਝਹੁਂ। **ਫੁਟਕਲ :** 'ਰਤੰਨ' ਦਾ ਉਚਾਰਨ 'ਰਤਨ' ਨਹੀਂ ਕਰਨਾ।

(ਹੇ ਗੁਰਸਿੱਖੋ !) ਸਤਿਗੁਰੂ ਤੋਂ ਬਿਨਾਂ ਹੋਰ (ਲਕਾਂ ਦੀ ਰਚੀ ਹੋਈ ਜਿਤਨੀ ਬਾਣੀ ਹੈ, ਸਭ) ਕੱਚੀ ਹੈ।

ਸਤਿਗੁਰੂ ਤੋਂ ਬਿਨਾਂ (ਜੋ ਵੀ) ਬਾਣੀ ਹੈ (ਸਭ) ਕੱਚੀ ਹੈ, ਹੋਰ ਕੱਚੇ ਮਨੁੱਖਾਂ ਦੀ ਬਣਾਈ ਹੋਈ (ਸਾਰੀ) ਬਾਣੀ ਹੀ ਕੱਚੀ ਹੈ।

(ਕੱਚੀ ਬਾਣੀ ਨੂੰ) ਪੜ੍ਹਨ ਵਾਲੇ ਕੱਚੇ ਅਤੇ ਸੁਣਨ ਵਾਲੇ ਵੀ ਕੱਚੇ ਹਨ (ਕਿਉਂਕਿ ਉਹ ਬਾਣੀ) ਕੱਚਿਆ (ਪਿੱਲਿਆਂ) ਨੇ ਆਖ ਕੇ ਉਚਾਰਨ ਕੀਤੀ ਹੁੰਦੀ ਹੈ।

(ਕੱਚੇ ਮਨੁੱਖ) ਰਸਨਾ ਦੁਆਰਾ ਹਰੀ ਹਰੀ ਕਰਦੇ ਹਨ ਪਰ (ਉਹ ਬੇਸਮਝ ਆਪਣਾ) ਆਖਿਆ ਹੋਇਆ (ਆਪ ਹੀ) ਕੁਝ ਨਹੀਂ ਸਮਝਦੇ।

ਜਿਨ੍ਹਾਂ (ਮਨੁੱਖਾਂ ਦਾ) ਚਿੱਤ ਮਾਇਆ ਨੇ ਚੁਰਾ ਲਿਆ ਹੈ, (ਉਹ ਜੋ ਕੁਝ ਵੀ) ਬੋਲਣ ਪਏ (ਉਹ ਸਭ) ਮੂੰਹ ਜ਼ਬਾਨੀ (ਭਾਵ ਜ਼ਬਾਨੀ ਜਮਾਂ-ਖਰਚ ਅਰਥਾਤ ਵਿਅਰਥ ਰਟਨ ਹੁੰਦਾ ਹੈ)।

ਨਾਨਕ ਆਖਦਾ ਹੈ ਕਿ ਸਤਿਗੁਰੂ ਤੋਂ ਬਿਨਾਂ ਹੋਰ (ਸਾਰੀ ਕ੍ਰਿਤ) ਕੱਚੀ (ਅਪ੍ਰਵਾਨ) ਬਾਣੀ ਹੈ।੨੪।

ਗੁਰੂ ਦਾ ਸ਼ਬਦ ਰਤਨ (ਸਭ ਤੋਂ ਵੱਧ ਅਮੋਲਕ ਤੇ ਅਸਚਰਜ ਵਸਤੂ ਹੈ), ਜਿਸ ਨੂੰ (ਸਿਫਤ ਰੂਪੀ) ਹੀਰੇ ਪੰਨੇ ਜੜ੍ਹੇ ਹੋਏ ਹਨ (ਸ਼ੁੱਧ ਹਿਰਦੇ ਵਿਚ ਟਿਕਾਉਣਾ ਚਾਹੀਦਾ ਹੈ),

(ਇਹ) ਸ਼ਬਦ ਰਤਨ ਜਿਸ (ਸਿੱਖ ਦੇ) ਮਨ ਨੂੰ (ਚੰਗਾ) ਲੱਗਾ ਗਿਆ (ਮਾਨੋ ਉਸ ਦੇ ਹਿਰਦੇ ਵਿੱਚ) ਸਮਾਅ ਗਿਆ ਹੈ।

ਸਬਦੁ ਸੇਤੀ ਮਨੁ ਮਿਲਿਆ
ਸਚੈ ਲਾਇਆ ਭਾਉ ॥
ਆਪੇ ਹੀਰਾ ਰਤਨੁ ਆਪੇ
ਜਿਸਨੋ ਦੇਇ ਬੁਝਾਇ ॥
ਕਹੈ ਨਾਨਕੁ ਸਬਦੁ ਰਤਨੁ ਹੈ
ਹੀਰਾ ਜਿਤੁ ਜੜਾਉ ॥੨੫॥
ਸਿਵ ਸਕਤਿ ਆਪਿ ਉਪਾਇ ਕੈ
ਕਰਤਾ ਆਪੇ ਹੁਕਮੁ ਵਰਤਾਏ ॥
ਹੁਕਮੁ ਵਰਤਾਏ ਆਪਿ ਵੇਖੈ
ਗੁਰਮੁਖਿ ਕਿਸੈ ਬੁਝਾਏ ॥
ਤੋੜੇ ਬੰਧਨ ਹੋਵੈ ਮੁਕਤੁ
ਸਬਦੁ ਮੰਨਿ ਵਸਾਏ ॥
ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ
ਏਕਸ ਸਿਉ ਲਿਵ ਲਾਏ ॥
ਕਹੈ ਨਾਨਕੁ, ਆਪਿ ਕਰਤਾ
ਆਪੇ ਹੁਕਮੁ ਬੁਝਾਏ ॥੨੬॥

---

ਬਿੰਦੀ ਸਹਿਤ : ਸਿਉਂ।

(ਜਿਸ ਦਾ) ਮਨ ਸ਼ਬਦ ਨਾਲ ਇਕ-ਮਿੱਕ ਹੋ ਗਿਆ (ਮਾਨੋ) ਸੱਚੇ (ਪਰਮਾਤਮਾ) ਨੇ (ਉਸਦੇ ਅੰਦਰ ਇਹ) ਪ੍ਰੇਮ ਲਾਇਆ ਹੈ।
(ਉਹ ਵਾਹਿਗੁਰੂ) ਆਪ ਹੀ ਹੀਰਾ ਹੈ, ਆਪ ਹੀ ਰਤਨ ਹੈ, ਜਿਸ (ਜੀਵ) ਨੂੰ (ਉਹ ਆਪ) ਸਮਝਾ ਦੇਵੇ (ਉਸ ਨੂੰ ਸ਼ਬਦ ਰਤਨ ਦੀ ਸੋਝੀ ਆਉਂਦੀ ਹੈ)।

ਨਾਨਕ ਕਹਿੰਦਾ ਹੈ ਕਿ ਸ਼ਬਦ (ਮਾਨੋ ਅਮੋਲਕ) ਰਤਨ ਹੈ, ਜਿਸ ਨੂੰ (ਸਿਫਤ ਰੂਪੀ ਗੁਣਾਂ) ਦੇ ਹੀਰੇ (ਦਾ ਜੜਾਵਾ) ਜੜ੍ਹਿਆ ਹੋਇਆ ਹੈ।੨੫।

ਆਤਮਿਕ ਚੇਤਨਤਾ ਅਤੇ (ਪ੍ਰਾਕਿਰਤਕ) ਸ਼ਕਤੀ (ਮਾਇਆ) ਨੂੰ ਅਕਾਲ ਪੁਰਖ ਆਪ ਹੀ ਪੈਦਾ ਕਰਕੇ, ਆਪ ਹੀ (ਉਨ੍ਹਾਂ ਉਤੇ ਆਪਣਾ) ਹੁਕਮ ਚਲਾ ਰਿਹਾ ਹੈ।
(ਪ੍ਰਭੂ ਆਪਣਾ) ਹੁਕਮ ਵਰਤਾਅ ਕੇ ਆਪ ਹੀ ਵੇਖਦਾ ਹੈ (ਪਰ ਇਹ ਤੱਤ ਗਿਆਨ) ਗੁਰੂ ਦੁਆਰਾ ਕਿਸੇ (ਵਿਰਲੇ ਜਿਗਿਆਸੂ) ਨੂੰ ਹੀ ਸਮਝਾਉਂਦਾ ਹੈ।
(ਅਜਿਹਾ ਜੀਵ ਮਾਇਆ ਮੋਹ ਦੇ) ਬੰਧਨ ਤੋੜ ਕੇ ਮੁਕਤ ਹੋ ਜਾਂਦਾ ਹੈ ਅਤੇ (ਗੁਰੂ) ਸ਼ਬਦ ਨੂੰ (ਆਪਣੇ) ਮਨ ਵਿਚ ਵਸਾਉਂਦਾ ਹੈ।

(ਪਰਮਾਤਮਾ) ਜਿਸ ਨੂੰ ਆਪ ਗੁਰੂ ਅਨੁਸਾਰੀ ਬਣਾ ਦੇਵੇ, ਉਹੋ ਹੀ (ਗੁਰਮੁਖ) ਹੋ ਸਕਦਾ ਹੈ (ਤੇ ਉਹ ਇਕ ਪਰਮਾਤਮਾ) ਨਾਲ ਲਿਵ ਲਾਈ (ਜੋੜੀ) ਰਖਦਾ ਹੈ।

ਨਾਨਕ ਆਖਦਾ ਹੈ ਕਿ (ਸਾਰੀ ਰਚਨਾ ਕਰਨ ਵਾਲਾ) ਕਰਤਾ ਪੁਰਖ ਆਪ ਹੀ (ਸਭ ਕੁਝ ਹੈ ਅਤੇ) ਆਪ ਹੀ (ਆਪਣੇ) ਹੁਕਮ ਤੋਂ ਜਾਣੂੰ ਕਰਾਉਂਦਾ (ਭਾਵ ਸਮਝਾਉਂਦਾ) ਹੈ।੨੬।

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ
ਤਤੈ ਸਾਰ ਨ ਜਾਣੀ ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ
ਤਤੈ ਸਾਰ ਨ ਜਾਣੀ ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ
ਸੁਤਿਆ ਰੈਣਿ ਵਿਹਾਣੀ ॥
ਗੁਰ ਕਿਰਪਾ ਤੇ ਸੇ ਜਨ ਜਾਗੇ
ਜਿਨਾ ਹਰਿ ਮਨਿ ਵਸਿਆ
ਬੋਲਹਿ ਅੰਮ੍ਰਿਤ ਬਾਣੀ ॥
ਕਹੈ ਨਾਨਕੁ ਸੋ ਤਤੁ ਪਾਏ
ਜਿਸ ਨੋ ਅਨਦਿਨੁ ਹਰਿ ਲਿਵ ਲਾਗੈ
ਜਾਗਤ ਰੈਣਿ ਵਿਹਾਣੀ ॥੨੭॥
ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ
ਸੋ ਕਿਉ ਮਨਹੁ ਵਿਸਾਰੀਐ ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ
ਜੇ ਅਗਨਿ ਮਹਿ ਆਹਾਰੁ ਪਹੁਚਾਵਏ ॥

---

ਬਿੰਦੀਸਹਿਤ:ਬਾਝਹੁੰ,ਸੁਤਿਆਂ,ਜਿਨ੍ਹਾਂ,ਬੋਲਹਿੰ,ਮਹਿੰ,ਕਿਉਂ,ਮਨਹੁੰ।

(ਹੇ ਗੁਰਸਿੱਖੋ !, ਹਿੰਦੂ ਧਰਮ ਦੇ ਅਨੁਆਈ) ਸਿਮਰਤੀਆਂ, ਸ਼ਾਸਤਰ, ਪੁੰਨ ਅਤੇ ਪਾਪ (ਕਰਮਾਂ ਦਾ) ਵਿਚਾਰ ਦਸਦੇ ਹਨ (ਉਨ੍ਹਾਂ ਨੇ) ਤੱਤ (ਵਸਤੂ) ਦੀ ਖ਼ਬਰ ਨਹੀਂ ਜਾਣੀ।

ਗੁਰੂ ਤੋਂ ਬਿਨਾਂ (ਉਨ੍ਹਾਂ ਨੇ) ਤੱਤ (ਵਸਤੂ) ਦੀ ਖ਼ਬਰ ਨਹੀਂ ਜਾਣੀ। ਤੱਤ (ਵਸਤੂ) ਦੀ ਸਾਰ (ਬਿਲਕੁਲ ਹੀ) ਨਹੀਂ ਜਾਣੀ।

ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਦੇ ਭਰਮ ਵਿਚ (ਸਾਰਾ) ਸੰਸਾਰ ਸੁੱਤਾ ਪਿਆ ਹੈ। (ਇਨ੍ਹਾਂ ਭਰਮਾਂ ਵਿਚ) ਸੁਤਿਆਂ ਹੀ ਉਮਰ ਰੂਪੀ ਰਾਤਿ ਲੰਘ ਗਈ।

ਗੁਰੂ ਦੀ ਕਿਰਪਾ ਨਾਲ ਉਹ ਜਨ ਹੀ (ਤਿੰਨਾਂ ਗੁਣਾਂ ਦੀ ਨੀਂਦ ਵਿਚੋਂ) ਜਾਗੇ ਹਨ, ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਵੱਸਿਆ ਹੋਇਆ ਹੈ ਅਤੇ (ਨਾਮ ਰੂਪੀ) ਅੰਮ੍ਰਿਤ-ਬਾਣੀ ਬੋਲਦੇ ਹਨ।

ਨਾਨਕ ਆਖਦਾ ਹੈ (ਕਿ ਕੇਵਲ) ਉਹ ਜਗਿਆਸੂ ਤੱਤ ਵਸਤੂ ਨੂੰ ਪ੍ਰਾਪਤ ਕਰਦਾ ਹੈ ਜਿਸ ਨੂੰ ਰਾਤ-ਦਿਨ ਹਰੀ (ਪਰਮਾਤਮਾ) ਦੀ ਲਿਵ ਲੱਗੀ ਰਹਿੰਦੀ ਹੈ ਅਤੇ ਉਸ ਦੀ (ਉਮਰ ਰੂਪੀ) ਰਾਤ, ਜਾਗਦਿਆਂ (ਪ੍ਰਭੂ ਦਾ ਚਿੰਤਨ ਕਰਦਿਆਂ) ਬਤੀਤ ਹੁੰਦੀ ਹੈ।੨੭।

(ਜਿਹੜਾ ਵਾਹਿਗੁਰੂ) ਮਾਤਾ ਦੇ ਪੇਟ ਵਿੱਚ (ਜੀਵ ਦੀ) ਪਾਲਣ-ਪੋਸਣ ਕਰਦਾ ਹੋਵੇ ਉਸ (ਦਾਤੇ) ਨੂੰ ਮਨ ਤੋਂ ਕਿਉਂ ਭੁਲਾਈਏ?

ਮਨ ਤੋਂ ਅਜਿਹੇ ਵੱਡੇ ਦਾਤੇ ਨੂੰ ਕਿਉਂ ਭੁਲਾਈਏ (ਜਿਹੜਾ ਕਿ) ਮਾਤਾ ਦੇ ਪੇਟ ਦੀ ਅੱਗ ਵਿਚ (ਸਾਨੂੰ) ਭੋਜਨ ਪਹੁੰਚਾਉਂਦਾ ਹੈ।

ਓਸਨੋ ਕਿਹੁ ਪੋਹਿ ਨ ਸਕੀ
ਜਿਸ ਨਉ ਆਪਣੀ ਲਿਵ ਲਾਵਏ ॥
ਆਪਣੀ ਲਿਵ ਆਪੇ ਲਾਏ
ਗੁਰਮੁਖਿ ਸਦਾ ਸਮਾਲੀਐ ॥
ਕਹੈ ਨਾਨਕੁ ਏਵਡੁ ਦਾਤਾ
ਸੋ ਕਿਉ ਮਨਹੁ ਵਿਸਾਰੀਐ ॥੨੮॥
ਜੈਸੀ ਅਗਨਿ ਉਦਰ ਮਹਿ
ਤੈਸੀ ਬਾਹਰਿ ਮਾਇਆ ॥
ਮਾਇਆ ਅਗਨਿ ਸਭ ਇਕੋ ਜੇਹੀ
ਕਰਤੈ ਖੇਲੁ ਰਚਾਇਆ ॥
ਜਾ ਤਿਸੁ ਭਾਣਾ ਤਾ ਜੰਮਿਆ
ਪਰਵਾਰਿ ਭਲਾ ਭਾਇਆ ॥
ਲਿਵ ਛੁੜਕੀ ਲਗੀ ਤ੍ਰਿਸਨਾ
ਮਾਇਆ ਅਮਰੁ ਵਰਤਾਇਆ ॥
ਏਹ ਮਾਇਆ ਜਿਤੁ ਹਰਿ ਵਿਸਰੈ
ਮੋਹੁ ਉਪਜੈ ਭਾਉ ਦੂਜਾ ਲਾਇਆ ॥

---

ਬਿੰਦੀ ਸਹਿਤ : ਨਉਂ, ਮਨਹੁਂ, ਮਹਿਂ, ਜਾਂ, ਤਾਂ।

ਉਸ (ਜੀਵ) ਨੂੰ ਕੁਝ (ਕੋਈ) ਚੀਜ਼ ਵੀ ਨਹੀਂ ਪੋਹ ਸਕਦੀ ਜਿਸ ਨੂੰ (ਉਹ ਦਾਤਾ) ਆਪਣੀ ਲਿਵ ਲਾ ਦੇਂਦਾ ਹੈ।

ਆਪਣੀ ਲਿਵ ਵੀ (ਉਹ) ਆਪ ਹੀ ਲਾਉਂਦਾ ਹੈ, (ਪਰ) ਗੁਰੂ ਦੁਆਰਾ (ਉਸ ਦਾਤੇ ਨੂੰ) ਸਦਾ ਸਿਮਰਨਾ ਚਾਹੀਦਾ ਹੈ।

ਨਾਨਕ ਆਖਦਾ ਹੈ ਕਿ (ਜਿਹੜਾ) ਇਤਨਾ ਵੱਡਾ ਦਾਤਾ ਹੈ ਉਸ ਨੂੰ ਮਨ ਤੋਂ ਕਿਉਂ ਭੁਲਾਈਏ? (ਭਾਵ ਨਹੀਂ ਵਿਸਾਰਨਾ ਚਾਹੀਦਾ)।੨੮।

(ਮਾਤਾ ਦੇ) ਪੇਟ ਅੰਦਰ ਜਿਸ ਤਰ੍ਹਾਂ ਦੀ (ਜਠਰ) ਅਗਨੀ ਹੈ, ਉਸੇ ਤਰ੍ਹਾਂ ਦੀ (ਮਾਇਆ ਰੂਪੀ ਅੱਗ) ਬਾਹਰ (ਭਾਵ ਸੰਸਾਰ) ਵਿੱਚ (ਫੈਲ ਰਹੀ ਹੈ)।
ਮਾਇਆ ਅਤੇ (ਜਠਰ) ਅੱਗ ਸਭ ਇਕੋ ਜਿਹੀ ਹੈ, ਕਰਤਾ ਪੁਰਖ ਨੇ (ਮਾਨੋ ਇਹ ਇਕ) ਖੇਲ ਬਣਾਇਆ ਹੈ।

ਜਦੋਂ ਉਸ (ਕਰਤਾ ਪੁਰਖ) ਨੂੰ ਚੰਗਾ ਲਗਾ ਤਾਂ (ਜੀਵ ਨੇ ਸੰਸਾਰ ਵਿਚ) ਜਨਮ ਲਿਆ ਅਤੇ ਪਰਵਾਰ ਅੰਦਰ (ਜੀਵ ਦਾ ਆਉਣਾ) ਚੰਗਾ ਲੱਗਾ (ਭਾਵ ਖੁਸ਼ੀ ਹੋਈ)।

ਜਦੋਂ ਜੀਵ ਦੀ ਕਰਤਾ ਪੁਰਖ ਦੇ ਚਰਨਾਂ ਨਾਲੋਂ) ਲਿਵ ਟੁੱਟੀ (ਤਾਂ ਇਸ ਨੂੰ ਦੁਨਿਆਵੀ ਪਦਾਰਥਾਂ ਦੀ) ਤ੍ਰਿਸ਼ਨਾ ਚਿਮੜੀ ਅਤੇ ਮਾਇਆ ਨੇ (ਜੀਵ ਉਤੇ ਆਪਣਾ) ਹੁਕਮ ਵਰਤਾ ਦਿਤਾ।

ਜਿਸ ਨਾਲ (ਲੱਗ ਕੇ) ਕਰਤਾ ਪੁਰਖ ਭੁਲ ਜਾਏ, (ਮਾਇਆ ਦਾ) ਮੋਹ ਪੈਦਾ ਹੋ ਜਾਏ, (ਜੀਵ) ਦੂਜੇ ਭਾਉ (ਝੂਠੇ ਪਿਆਰ ਵਿਚ) ਲਗ ਜਾਏ, ਇਹ ਮਾਇਆ (ਦੀ ਪੱਕੀ ਪਛਾਣ) ਹੈ।

ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ॥੨੯॥

ਹਰਿ ਆਪਿ ਅਮੁਲਕੁ ਹੈ
ਮੁਲਿ ਨ ਪਾਇਆ ਜਾਇ ॥
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ
ਰਹੇ ਲੋਕ ਵਿਲਲਾਇ ॥
ਐਸਾ ਸਤਿਗੁਰੁ ਜੇ ਮਿਲੈ
ਤਿਸਨੋ ਸਿਰੁ ਸਉਪੀਐ
ਵਿਚਹੁ ਆਪੁ ਜਾਇ ॥
ਜਿਸ ਦਾ ਜੀਉ ਤਿਸੁ ਮਿਲਿ ਰਹੈ
ਹਰਿ ਵਸੈ ਮਨਿ ਆਇ ॥
ਹਰਿ ਆਪਿ ਅਮੁਲਕੁ ਹੈ
ਭਾਗ ਤਿਨਾ ਕੇ ਨਾਨਕਾ
ਜਿਨ ਹਰਿ ਪਲੈ ਪਾਇ ॥੩੦॥

ਹਰਿ ਰਾਸਿ ਮੇਰੀ ਮਨ ਵਣਜਾਰਾ ॥

---

ਬਿੰਦੀ ਸਹਿਤ : ਵਿਟਹੁਂ, ਸਉਂਪੀਐ, ਵਿਚਹੁਂ।

ਨਾਨਕ ਆਖਦਾ ਹੈ ਕਿ ਗੁਰੂ ਦੀ ਕਿਰਪਾ ਨਾਲ ਜਿਨ੍ਹਾਂ (ਜਗਿਆਸੂਆਂ) ਦੀ ਸੁਰਤੀ (ਹਰੀ ਚਰਨਾਂ ਭਾਵ ਸਿਮਰਨ ਵਿਚ) ਜੁੜ ਗਈ, ਉਨ੍ਹਾਂ ਨੇ ਮਾਇਆ ਵਿੱਚ ਹੀ (ਨਿਰਲੇਪ ਰਹਿ ਕੇ ਪਰਮਾਤਮਾ ਨੂੰ) ਪ੍ਰਾਪਤ ਕਰ ਲਿਆ।੨੯।

ਹਰੀ (ਵਾਹਿਗੁਰੂ) ਆਪ ਮੁੱਲ ਪਾਏ ਜਾਣ ਤੋਂ ਪਰੇ ਹੈ, (ਉਸ ਦਾ ਮੁੱਲ ਕਿਸੇ) ਕੀਮਤ ਦੁਆਰਾ ਵੀ ਕਿਸੇ ਤੋਂ ਨਹੀਂ ਪਾਇਆ ਜਾ ਸਕਦਾ।

(ਉਸ ਪ੍ਰਭੂ ਦਾ ਮੁੱਲ) ਕਿਸੇ ਪਾਸੋਂ ਵੀ ਨਹੀਂ ਪਾਇਆ ਜਾ ਸਕਦਾ, (ਅਨੇਕਾਂ) ਲੋਕੀ ਕੁਰਲਾਅ ਕੁਰਲਾਅ ਕੇ ਰਹਿ ਗਏ ਹਨ।

(ਹਾਂ,) ਇਹੋ ਜਿਹਾ (ਭਾਵ ਗੁਰੂ ਨਾਨਕ-ਅੰਗਦ ਸਾਹਿਬ ਵਰਗਾ) ਸਤਿਗੁਰੂ ਜੇ ਮਿਲ ਜਾਵੇ, ਤਾਂ ਉਸ ਨੂੰ (ਆਪਣਾ ਸਿਰ ਭੇਟਾ ਵਜੋਂ) ਸਉਂਪ ਦੇਈਏ (ਮਨ) ਵਿਚੋਂ ਹੰਗਤਾ ਨਿਕਲ ਜਾਵੇ।

(ਫਿਰ) ਜਿਸ (ਅਕਾਲ ਪੁਰਖ) ਦਾ (ਬਣਾਇਆ ਹੋਇਆ ਇਹ) ਜੀਵ ਹੈ, ਉਸ ਨੂੰ ਮਿਲ ਪੈਂਦਾ ਹੈ ਅਤੇ ਹਰੀ (ਉਸ ਦੇ) ਮਨ ਵਿੱਚ ਆ ਕੇ ਵੱਸ ਜਾਂਦਾ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹਰੀ ਆਪ ਮੁੱਲ ਤੋਂ ਪਰੇ ਹੈ। ਉਨ੍ਹਾਂ (ਮਨੁੱਖਾਂ ਦੇ ਵੱਡੇ) ਭਾਗ ਹਨ, ਜਿਨ੍ਹਾਂ ਨੇ (ਉਸ ਬੇਅੰਤ) ਹਰੀ ਨੂੰ ਪ੍ਰਾਪਤ ਕਰ ਲਿਆ ਹੈ।੩੦।

(ਹੇ ਗੁਰਮੁਖੋ !) ਹਰੀ ਦਾ (ਨਾਮ) ਮੇਰੀ ਪੂੰਜੀ ਹੈ, (ਮੇਰਾ) ਮਨ (ਉਸ ਹਰੀ ਦਾ) ਵਪਾਰੀ ਹੈ।

ਹਰਿ ਰਾਸਿ ਮੇਰੀ ਮਨੁ ਵਣਜਾਰਾ
ਸਤਿਗੁਰ ਤੇ ਰਾਸਿ ਜਾਣੀ ॥
ਹਰਿ ਹਰਿ ਨਿਤ ਜਪਿਹੁ ਜੀਅਹੁ
ਲਾਹਾ ਖਟਿਹੁ ਦਿਹਾੜੀ ॥
ਏਹੁ ਧਨੁ ਤਿਨਾ ਮਿਲਿਆ
ਜਿਨ ਹਰਿ ਆਪੇ ਭਾਣਾ ॥
ਕਹੈ ਨਾਨਕੁ ਹਰਿ ਰਾਸਿ ਮੇਰੀ
ਮਨੁ ਹੋਆ ਵਣਜਾਰਾ ॥੩੧॥
ਏ ਰਸਨਾ! ਤੂ ਅਨ ਰਸਿ ਰਾਚਿ ਰਹੀ
ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ
ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ
ਬਹੁੜਿ ਨ ਤ੍ਰਿਸਨਾ ਲਾਗੈ ਆਇ ॥
ਏਹੁ ਹਰਿ ਰਸੁ ਕਰਮੀ ਪਾਈਐ
ਸਤਿਗੁਰੁ ਮਿਲੈ ਜਿਸੁ ਆਇ ॥

---

ਬਿੰਦੀ ਸਹਿਤ : ਜੀਅਹੁਂ, ਤਿਨ੍ਹਾਂ।

ਹਰੀ ਮੇਰੀ ਰਾਸ ਹੈ, ਮਨ ਵਪਾਰੀ ਹੈ, (ਅਤੇ) ਸਤਿਗੁਰੂ ਤੋਂ (ਮੈਨੂੰ ਇਸ ਸੱਚੀ) ਰਾਸ ਦੀ ਸੋਝੀ ਲੱਗੀ ਹੈ।

(ਸਤਿਗੁਰੂ ਨੇ ਦੱਸਿਆ ਹੈ ਕਿ) ਹਰੀ ਹਰੀ (ਨਾਮ) ਦਾ ਹਰ ਰੋਜ਼ ਦਿਲੋਂ (ਭਾਵ ਜੁੜ ਕੇ ਨਾਮ) ਜਪਿਆ ਕਰੋ, (ਇਸ ਤਰ੍ਹਾਂ ਜੀਵਨ) ਦਿਹਾੜੀ ਦਾ ਲਾਭ ਖਟਦੇ ਰਹਿਓ।

ਇਹ (ਨਾਮ ਰੂਪੀ) ਧਨ ਉਨ੍ਹਾਂ ਨੂੰ ਮਿਲਿਆ ਹੈ ਜਿਨ੍ਹਾਂ ਨੂੰ ਹਰੀ ਆਪ ਹੀ ਚੰਗਾ (ਪਿਆਰਾ) ਲੱਗਾ ਹੈ।

ਨਾਨਕ ਆਖਦਾ ਹੈ ਕਿ ਹਰੀ ਮੇਰੀ ਪੂੰਜੀ ਹੈ ਅਤੇ (ਮੇਰਾ) ਮਨ (ਉਸ ਪੂੰਜੀ ਦਾ) ਵਪਾਰੀ ਹੈ।੩੧।

ਹੇ ਰਸਨਾ ! ਤੂੰ ਹੋਰ (ਮਾਇਕੀ ਪਦਾਰਥਾਂ ਦੇ) ਰੱਸਾਂ ਵਿਚ ਰਚੀ ਹੋਈ ਹੈਂ (ਇਸ ਲਈ) ਤੇਰੀ (ਬਿਖੇ ਰੱਸਾਂ ਵਾਲੀ) ਤ੍ਰਿਹ ਦੂਰ ਨਹੀਂ ਹੁੰਦੀ।
ਹੋਰ ਕਿਸੇ ਤਰੀਕੇ ਨਾਲ ਵੀ (ਤੇਰੀ) ਪਿਆਸ ਨਹੀਂ ਜਾ ਸਕਦੀ ਜਦੋਂ ਤੀਕ (ਤੂੰ) ਹਰੀ ਦਾ (ਨਾਮ) ਰਸ ਪ੍ਰਾਪਤ ਨਹੀਂ ਕਰ ਲੈਂਦੀ।

(ਇਹ ਰਸਨਾ ਜੇ) ਹਰੀ ਨਾਮ-ਰਸ ਪ੍ਰਾਪਤ ਕਰ ਲਵੇ, ਹਰੀ ਨਾਮ-ਰਸ (ਗਟਾਕ ਗਟਾਕ ਕਰਕੇ) ਪੀ ਲਵੇ, ਮੁੜ ਕੇ (ਇਸ ਨੂੰ ਕਦੇ ਵੀ ਪਦਾਰਥਕ ਭੋਗਾਂ ਦੀ) ਤ੍ਰਿਸ਼ਨਾ ਨਹੀਂ ਲਗੇਗੀ।

ਇਹ ਹਰੀ ਰਸ ਭਾਗਾਂ ਨਾਲ (ਉਸੇ ਜਗਿਆਸੂ ਨੂੰ) ਪ੍ਰਾਪਤ ਹੁੰਦਾ ਹੈ ਜਿਸ ਨੂੰ ਸਤਿਗੁਰੂ ਆ ਕੇ ਮਿਲ ਪੈਂਦਾ ਹੈ।

ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ
ਜਾ ਹਰਿ ਵਸੈ ਮਨਿ ਆਇ ॥੩੨॥
ਏ ਸਰੀਰਾ ਮੇਰਿਆ !
ਹਰਿ ਤੁਮ ਮਹਿ ਜੋਤਿ ਰਖੀ
ਤਾ ਤੂ ਜਗ ਮਹਿ ਆਇਆ ॥
ਹਰਿ ਜੋਤਿ ਰਖੀ ਤੁਧੁ ਵਿਚਿ
ਤਾ ਤੂ ਜਗ ਮਹਿ ਆਇਆ ॥
ਹਰਿ ਆਪੇ ਮਾਤਾ ਆਪੇ ਪਿਤਾ
ਜਿਨਿ ਜੀਉ ਉਪਾਇ ਜਗਤੁ ਦਿਖਾਇਆ॥
ਗੁਰਪਰਸਾਦੀ ਬੁਝਿਆ
ਤਾ ਚਲਤੁ ਹੋਆ
ਚਲਤੁ ਨਦਰੀ ਆਇਆ ॥
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ
ਜੋਤਿ ਰਾਖੀ ਤਾ ਤੂ ਜਗ ਮਹਿ ਆਇਆ॥੩੩॥
ਮਨਿ ਚਾਉ ਭਇਆ
ਪ੍ਰਭ ਆਗਮੁ ਸੁਣਿਆ॥

---

**ਬਿੰਦੀ ਸਹਿਤ :** ਮਹਿੰ, ਤਾਂ। **ਬਿੰਦੀ ਰਹਿਤ :** ਵੀਸਰੇ।

ਨਾਨਕ ਆਖਦਾ ਹੈ (ਜਦੋਂ) ਹਰੀ (ਆਪ) ਮਨ ਵਿਚ ਆ ਕੇ ਵੱਸ ਜਾਵੇ (ਤਾਂ ਸਮਝੋ ਕਿ ਜੀਵ ਨੂੰ) ਹੋਰ ਸਾਰੇ (ਮਾਇਕੀ ਪਦਾਰਥਾਂ ਦੇ) ਰਸ ਵਿਸਰ ਗਏ।੩੨।

ਹੇ ਮੇਰੇ ਸਰੀਰਾ ! ਹਰੀ ਨੇ ਤੇਰੇ ਵਿਚ (ਆਪਣੀ) ਜੋਤਿ (ਚੇਤਨ-ਸੱਤਾ) ਰੱਖੀ, ਤਾਂ ਤੂੰ (ਇਸ) ਸੰਸਾਰ ਵਿਚ ਆਇਆ।

(ਫਿਰ ਸਮਝ ਲੈ) ਹਰੀ ਨੇ ਜੋਤਿ-ਸੱਤਾ ਤੇਰੇ ਵਿੱਚ ਰੱਖੀ ਤਾਂ ਤੂੰ (ਇਸ) ਜਗਤ ਵਿੱਚ (ਜਨਮ ਧਾਰ ਕੇ) ਆਇਆ।

ਹਰੀ ਆਪ ਹੀ ਮਾਤਾ ਹੈ, ਆਪ ਹੀ ਪਿਤਾ ਹੈ, ਜਿਸ ਨੇ ਜੀਵ ਪੈਦਾ ਕਰਕੇ (ਇਹ ਸੰਸਾਰ ਰੂਪ ਤਮਾਸ਼ਾ ਤੈਨੂੰ) ਦਿਖਾਇਆ ਹੈ।

ਗੁਰੂ ਦੀ ਕਿਰਪਾ ਨਾਲ (ਜਦ ਮਨੁੱਖ ਨੇ ਜੀਵਾਤਮਾ ਤੇ ਪਰਮਾਤਮਾ ਦੀ ਅਭੇਦਤਾ ਵਾਲਾ ਤੱਤ) ਸਮਝ ਲਿਆ ਤਾਂ ਉਸ ਨੂੰ (ਸਾਰਾ ਸੰਸਾਰ ਅਕਾਲ ਪੁਰਖ ਜੀ ਦਾ ਇਕ) ਕੌਤਕ ਤਮਾਸ਼ਾ ਹੀ ਨਜ਼ਰੀ ਆਇਆ।

ਨਾਨਕ ਆਖਦਾ ਹੈ ਕਿ (ਹੇ ਮੇਰੇ ਸਰੀਰ ! ਹਰੀ ਨੇ ਆਪ ਹੀ ਸਭ ਵਿੱਚ ਆਪਣੀ) ਚੇਤਨ-ਸੱਤਾ ਰੱਖ ਕੇ ਸ੍ਰਿਸ਼ਟੀ ਦਾ ਮੁੱਢ ਬੱਧਾ, ਤਾਂ ਤੂੰ ਸੰਸਾਰ ਵਿੱਚ ਆਇਆ।੩੩।

(ਗੁਰੂ ਪਿਆਰਿਓ ! ਜਦੋਂ ਮੈਂ ਆਪਣੇ) ਪ੍ਰਭੂ ਦਾ ਆਉਣਾ ਸੁਣਿਆ (ਤਾਂ ਮੇਰੇ ਹਿਰਦੇ ਵਿਚ ਬੜਾ) ਉਤਸ਼ਾਹ ਅਤੇ ਉਮਾਹ ਉਠਿਆ (ਭਾਵ ਅਤਿਅੰਤ ਖੁੱਸ਼ੀ ਹੋਈ)।

ਹਰਿ ਮੰਗਲੁ ਗਾਉ ਸਖੀ
ਗ੍ਰਿਹੁ ਮੰਦਰੁ ਬਣਿਆ ॥
ਹਰਿ ਗਾਉ ਮੰਗਲੁ ਨਿਤ ਸਖੀਏ
ਸੋਗੁ ਦੂਖੁ ਨ ਵਿਆਪਏ ॥
ਗੁਰ ਚਰਨ ਲਾਗੇ ਦਿਨ ਸਭਾਗੇ
ਆਪਣਾ ਪਿਰੁ ਜਾਪਏ ॥
ਅਨਹਤ ਬਾਣੀ ਗੁਰ ਸਬਦਿ ਜਾਣੀ
ਹਰਿ ਨਾਮੁ ਹਰਿ ਰਸੁ ਭੋਗੋ ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ
ਕਰਣ ਕਾਰਣ ਜੋਗੋ ॥੩੪॥
ਏ ਸਰੀਰਾ ਮੇਰਿਆ! ਇਸ ਜਗ ਮਹਿ ਆਇ ਕੈ
ਕਿਆ ਤੁਧੁ ਕਰਮ ਕਮਾਇਆ ॥
ਕਿ ਕਰਮ ਕਮਾਇਆ ਤੁਧੁ ਸਰੀਰਾ
ਜਾ ਤੂ ਜਗ ਮਹਿ ਆਇਆ ॥
ਜਿਨਿ ਹਰਿ ਤੇਰਾ ਰਚਨੁ ਰਚਿਆ
ਸੋ ਹਰਿ ਮਨਿ ਨ ਵਸਾਇਆ ॥

---

ਬਿੰਦੀ ਸਹਿਤ : ਮਹਿਂ।

(ਮੈਂ ਗੁਰਮੁਖ ਸਖੀਆਂ ਸਹੇਲੀਆਂ ਨੂੰ ਆਖਿਆ) ਹੇ ਸਖੀਓ ! (ਤੁਸੀਂ) ਮੰਗਲਮਈ ਗੀਤ ਗਾਉ (ਕਿਉਂਕਿ ਮੇਰਾ ਹਿਰਦਾ ਰੂਪ) ਘਰ, ਪ੍ਰਭੂ ਜੋਗਾ ਮੰਦਰ ਬਣ ਗਿਆ ਹੈ।

ਹੇ ਸਖੀਓ ! ਹਰੀ ਦਾ ਮੰਗਲ (ਜੱਸ-ਰੂਪੀ ਗੀਤ) ਹਰ ਰੋਜ਼ ਗਾਉ (ਜਿਸ ਦੀ ਬਰਕਤ ਨਾਲ) ਚਿੰਤਾ ਅਤੇ ਦੁੱਖ (ਕਦੇ ਵੀ ਨਹੀਂ ਲਗ ਸਕਦੇ।

(ਉਹ ਦਿਨ ਭਾਗਾਂ ਵਾਲੇ ਹਨ (ਜਦੋਂ ਅਸੀਂ) ਗੁਰੂ ਦੇ ਚਰਨੀ ਲੱਗੇ ਅਤੇ ਆਪਣੇ ਪਤੀ (ਪਰਮੇਸ਼ਰ ਦਾ) ਪਤਾ ਲੱਗਾ।

ਇਕ ਰਸ ਰਹਿਣ ਵਾਲੀ ਬਾਣੀ, ਗੁਰੂ ਸ਼ਬਦ (ਉਪਦੇਸ਼) ਦੁਆਰਾ ਪਛਾਣੀ ਹੈ (ਜਿਸ ਦੇ ਫਲਸਰੂਪ ਅਸੀਂ) ਹਰੀ ਨਾਮ ਅਤੇ ਹਰੀ-ਰੱਸ ਨੂੰ ਭੋਗ (ਭੁੰਚ) ਰਹੇ ਹਾਂ।

ਨਾਨਕ ਆਖਦਾ ਹੈ ਕਿ (ਸਾਨੂੰ) ਕਰਨ-ਕਾਰਨ ਸਮਰਥ ਪ੍ਰਭੂ ਆਪ ਮਿਲਿਆ ਹੈ।੩੪।

ਹੇ ਮੇਰੇ ਸਰੀਰਾ ! ਇਸ ਜਗਤ ਵਿੱਚ ਆ ਕੇ (ਜਨਮ ਤੋਂ ਲੈ ਕੇ ਹੁਣ ਤਕ) ਤੁੱਧ ਕਿਹੜਾ (ਚੰਗਾ) ਕੰਮ ਕੀਤਾ ਹੈ?

(ਹੇ ਮੇਰੇ ਸਰੀਰ !) ਜਦੋਂ ਦਾ ਤੂੰ ਸੰਸਾਰ ਵਿੱਚ ਆਇਆ ਹੈਂ ਤੁੱਧ ਕਿਹੜਾ (ਚੰਗਾ) ਕੰਮ ਕੀਤਾ ਹੈ?

ਜਿਸ ਹਰੀ ਨੇ ਤੇਰਾ ਵਜੂਦ-ਸਰੂਪ ਬਣਾਇਆ ਹੈ, ਉਸ (ਹਰੀ) ਨੂੰ (ਤੂੰ ਆਪਣੇ) ਮਨ ਵਿੱਚ ਵਸਾਇਆ ਹੀ ਨਹੀਂ।

ਗੁਰਪਰਸਾਦੀ ਹਰਿ ਮੰਨਿ ਵਸਿਆ
ਪੂਰਬਿ ਲਿਖਿਆ ਪਾਇਆ ॥
ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ
ਜਿਨਿ ਸਤਿਗੁਰ ਸਿਉ ਚਿਤੁ ਲਾਇਆ॥੩੫॥
ਏ ਨੇਤ੍ਰਹੁ ਮੇਰਿਹੋ! ਹਰਿ ਤੁਮ ਮਹਿ ਜੋਤਿ ਧਰੀ
ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ
ਨਦਰੀ ਹਰਿ ਨਿਹਾਲਿਆ ॥
ਏਹੁ ਵਿਸੁ ਸੰਸਾਰੁ ਤੁਮ ਦੇਖਦੇ
ਏਹੁ ਹਰਿ ਕਾ ਰੂਪੁ ਹੈ
ਹਰਿ ਰੂਪੁ ਨਦਰੀ ਆਇਆ ॥
ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ
ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ
ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥੩੬॥
ਏ ਸ੍ਰਵਣਹੁ ਮੇਰਿਹੋ! ਸਾਚੈ ਸੁਨਣੈ ਨੋ ਪਠਾਏ॥

---

ਬਿੰਦੀ ਸਹਿਤ: ਸਿਉਂ, ਮਹਿਂ। ਬਿੰਦੀ ਰਹਿਤ: ਵੇਖਾ।

(ਇਹ ਗੱਲ ਵੀ ਸੁਣ ਲੈ ਕਿ) ਗੁਰੂ ਕਿਰਪਾ ਨਾਲ (ਜਿਸ ਦੇ) ਮਨ ਵਿੱਚ ਹਰੀ ਵਸਿਆ ਹੈ (ਉਸੇ ਨੇ ਧੁਰ ਦਰਗਾਹੋਂ) ਪੂਰਬ ਲਿਖੇ ਅਨੁਸਾਰ ਹੀ (ਹਰੀ ਨੂੰ) ਪ੍ਰਾਪਤ ਕੀਤਾ ਹੈ।

ਨਾਨਕ ਆਖਦਾ ਹੈ ਕਿ (ਉਸੇ ਪ੍ਰਾਣੀ ਦਾ) ਇਹ ਸਰੀਰ ਪਰਵਾਣ (ਸਫਲ) ਹੋਇਆ ਹੈ ਜਿਸ ਨੇ ਸਤਿਗੁਰੂ ਨਾਲ ਆਪਣਾ ਚਿੱਤ ਜੋੜਿਆ ਹੈ।੩੫।

ਏ ਮੇਰੇ ਨੈਣੋ ! ਹਰੀ ਨੇ ਤੁਹਾਡੇ ਵਿੱਚ (ਆਪਣੀ) ਜੋਤਿ-ਕਲਾ ਰਖੀ ਹੈ, (ਤੁਸੀਂ) ਹਰੀ ਤੋਂ ਬਿਨਾਂ (ਕਿਸੇ) ਹੋਰ ਨੂੰ ਨਾ ਵੇਖੋ।

ਹਰੀ ਤੋਂ ਬਿਨਾਂ ਕੋਈ ਹੋਰ ਨਾ ਵੇਖੋ, (ਤੁਹਾਨੂੰ ਬਖ਼ਸ਼ੇ ਹੋਏ ਆਤਮਿਕ) ਨੈਣਾਂ ਦੀ (ਦ੍ਰਿਸ਼ਟੀ) ਨਾਲ (ਕੇਵਲ) ਹਰੀ ਨੂੰ ਹੀ ਵੇਖਣਾ ਚਾਹੀਦਾ ਹੈ।

ਇਹ ਸਾਰਾ ਸੰਸਾਰ (ਜੋ) ਤੁਸੀਂ ਵੇਖਦੇ ਹੋ, ਇਹ ਹਰੀ ਦਾ (ਆਪਣਾ ਹੀ) ਰੂਪ ਹੈ, (ਇਸ ਲਈ, ਤੁਹਾਨੂੰ ਸਭ) ਹਰੀ ਦਾ ਰੂਪ ਹੀ ਨਜ਼ਰ ਆਉਣਾ ਚਾਹੀਦਾ ਹੈ।

ਗੁਰੂ ਦੀ ਕਿਰਪਾ ਨਾਲ (ਮੈਂ ਗੁਹਝ ਭੇਦ) ਸਮਝ ਲਿਆ, ਜਦੋਂ ਵੇਖਿਆ (ਤਾਂ ਮੈਨੂੰ ਹਰ ਪਾਸੇ) ਇਕੋ ਹਰੀ ਹੀ (ਦਿੱਸਿਆ) ਹਰੀ ਤੋਂ ਬਿਨਾਂ ਹੋਰ (ਦੂਜਾ) ਕੋਈ ਨਹੀਂ ਹੈ।

ਨਾਨਕ ਆਖਦਾ ਹੈ ਕਿ ਇਹ ਨੇਤਰ (ਜੋ ਅਗਿਆਨਤਾ ਕਾਰਨ) ਅੰਨ੍ਹੇ ਹੋਏ ਪਏ ਸਨ, ਸਤਿਗੁਰੂ ਦੇ ਮਿਲਣ ਨਾਲ ਬ੍ਰਹਮ-ਗਿਆਨ ਦ੍ਰਿਸ਼ਟੀ ਪ੍ਰਾਪਤ ਹੋ ਗਈ।੩੬।

ਹੇ ਮੇਰੇ ਕੰਨੋ ! ਸੱਚੇ (ਸਿਰਜਣਹਾਰ) ਨੇ (ਤੁਹਾਨੂੰ ਸੰਸਾਰ ਵਿਚ) (ਨਾਮ) ਸੁਣਨ ਲਈ ਭੇਜਿਆ ਹੈ।

ਸਾਚੈ ਸੁਨਣੈ ਨੋ ਪਠਾਏ
ਸਰੀਰਿ ਲਾਏ ਸੁਣਹੁ ਸਤਿ ਬਾਣੀ ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ
ਰਸਨਾ ਰਸਿ ਸਮਾਣੀ ॥
ਸਚੁ ਅਲਖ ਵਿਡਾਣੀ
ਤਾ ਕੀ ਗਤਿ ਕਹੀ ਨ ਜਾਏ ॥
ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ
ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ
ਪਠਾਏ॥੩੭॥
ਹਰਿ ਜੀਉ ਗੁਫਾ ਅੰਦਰਿ ਰਖਿ ਕੈ
ਵਾਜਾ ਪਵਣੁ ਵਜਾਇਆ ॥
ਵਜਾਇਆ ਵਾਜਾ ਪਉਣ
ਨਉ ਦੁਆਰੇ ਪਰਗਟੁ ਕੀਏ
ਦਸਵਾ ਗੁਪਤੁ ਰਖਾਇਆ ॥
ਗੁਰਦੁਆਰੈ ਲਾਇ ਭਾਵਨੀ
ਇਕਨਾ ਦਸਵਾ ਦੁਆਰੁ ਦਿਖਾਇਆ॥

**ਬਿੰਦੀ ਸਹਿਤ :** ਨਉਂ, ਦਸਵਾਂ, ਇਕਨਾਂ, ਦਸਵਾਂ।

ਸੱਚੇ ਸਿਰਜਣਹਾਰ ਵਲੋਂ (ਸਚੀ ਸਿਫਤਿ ਸਾਲਾਹ) ਸੁਣਨ ਲਈ (ਤੁਸੀਂ ਇਸ) ਸਰੀਰ (ਨਾਲ) ਲਾਏ ਗਏ ਹੋ, ਇਸ ਲਈ ਤੁਸੀਂ ਸੱਚੀ ਬਾਣੀ ਨੂੰ ਸੁਣੋ।

ਜਿਸ (ਬਾਣੀ) ਦੇ ਸੁਣਨ ਨਾਲ ਮਨ ਤੇ ਸਰੀਰ ਹਰਾ-ਭਰਾ ਹੋਇਆ ਰਹਿੰਦਾ ਹੈ ਅਤੇ ਜੀਭ ਰਸ ਵਿੱਚ ਗੁੱਧੀ ਜਾਂਦੀ ਹੈ (ਉਹ ਬਾਣੀ ਸੁਣੋ),

(ਉਹ) ਸਤਿ ਸਰੂਪ (ਪਰਮਾਤਮਾ) ਲਖਣ ਤੋਂ ਰਹਿਤ ਅਤੇ ਅਸਚਰਜ (ਕੌਤਕੀ) ਹੈ, ਉਸ ਦੀ (ਲੀਲਾ) ਗਤੀ ਆਖੀ ਨਹੀਂ ਜਾ ਸਕਦੀ।

ਨਾਨਕ ਆਖਦਾ ਹੈ ਕਿ (ਹੇ ਕੰਨੋ! ਤੁਸੀਂ) ਅੰਮ੍ਰਿਤ ਨਾਮ ਸੁਣੋ, ਪਵਿੱਤਰ ਹੋਵੋ, (ਕਿਉਂਕਿ ਸੱਚੇ ਪਰਮਾਤਮਾ) ਨੇ (ਤੁਹਾਨੂੰ ਇਸ ਸੰਸਾਰ ਵਿੱਚ ਨਾਮ) ਸੁਣਨ ਲਈ ਭੇਜਿਆ ਹੈ।੩੭।

ਹਰੀ ਨੇ, (ਸਰੀਰ ਰੂਪੀ) ਗੁਫਾ ਵਿੱਚ (ਜੀਵ-ਆਤਮਾ) ਰੱਖ ਕੇ ਪਵਣ ਰੂਪੀ (ਪ੍ਰਾਣਾਂ ਦਾ) ਵਾਜਾ ਵਜਾਇਆ।

ਪਵਣ (ਸੁਆਸਾਂ) ਦਾ ਵਾਜਾ ਵਜਾਇਆ, ਨੌਂ ਦਰਵਾਜੇ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇਕ ਲਿੰਗ ਅਤੇ ਇਕ ਗੁਦਾ) ਪ੍ਰਗਟ ਕੀਤੇ (ਪਰ) ਦਸਮ ਦੁਆਰ ਗੁਪਤ ਰਖਵਾ ਦਿੱਤਾ।

ਗੁਰੂ ਦੁਆਰਾ ਭਾਵਨੀ (ਸ਼ਰਧਾ) ਲਾ ਕੇ (ਜਿਨ੍ਹਾਂ ਨੇ) ਸ਼ਬਦ ਕਮਾਈ ਕੀਤੀ (ਉਨ੍ਹਾਂ ਵਿਚੋਂ) ਕਈਆਂ ਨੂੰ ਦਸਮ-ਦੁਆਰ ਵਿਖਾ ਦਿੱਤਾ।

ਤਹ ਅਨੇਕ ਰੂਪ ਨਾਉ ਨਵ ਨਿਧਿ
ਤਿਸ ਦਾ ਅੰਤੁ ਨ ਜਾਈ ਪਾਇਆ ॥
ਕਹੈ ਨਾਨਕੁ ਹਰਿ ਪਿਆਰੈ
ਜੀਉ ਗੁਫਾ ਅੰਦਰਿ ਰਖਿ ਕੈ
ਵਾਜਾ ਪਵਣੁ ਵਜਾਇਆ ॥੩੮॥
ਏਹੁ ਸਾਚਾ ਸੋਹਿਲਾ
ਸਾਚੈ ਘਰਿ ਗਾਵਹੁ ॥
ਗਾਵਹੁ ਤ ਸੋਹਿਲਾ ਘਰਿ ਸਾਚੈ
ਜਿਥੈ ਸਦਾ ਸਚੁ ਧਿਆਵਹੇ ॥
ਸਚੋ ਧਿਆਵਹਿ ਜਾ ਤੁਧੁ ਭਾਵਹਿ
ਗੁਰਮੁਖਿ ਜਿਨਾ ਬੁਝਾਵਹੇ ॥
ਇਹੁ ਸਚੁ ਸਭਨਾ ਕਾ ਖਸਮੁ ਹੈ
ਜਿਸੁ ਬਖਸੇ ਸੋ ਜਨੁ ਪਾਵਹੇ ॥
ਕਹੈ ਨਾਨਕੁ ਸਚੁ ਸੋਹਿਲਾ
ਸਚੈ ਘਰਿ ਗਾਵਹੇ ॥੩੯॥

---

**ਬਿੰਦੀ ਸਹਿਤ :** ਤਹਂ, ਨਾਉਂ, ਧਿਆਵਹੇਂ, ਧਿਆਵਹਿਂ, ਭਾਵਹਿਂ, ਬੁਝਾਵਹੇਂ, ਪਾਵਹੇਂ, ਗਾਵਹੇਂ।

ਉਥੇ (ਭਾਵ ਦਸਮ ਦੁਆਰ ਵਿੱਚ) ਅਨੇਕ ਤਰ੍ਹਾਂ ਦੇ ਰੂਪ, ਨੌ ਨਿਧੀਆਂ ਦਾ (ਖ਼ਜ਼ਾਨਾ ਭਾਵ ਨਾਮ ਦਾ ਪ੍ਰਕਾਸ਼ ਹੈ ਉਸ ਦਾ ਕਿਸੇ ਪਾਸੋਂ ਵੀ) ਅੰਤ ਨਹੀਂ ਪਾਇਆ ਜਾ ਸਕਦਾ।
ਨਾਨਕ ਆਖਦਾ ਹੈ ਕਿ ਹਰੀ ਪਿਆਰੇ ਨੇ ਜੀਵ-ਆਤਮਾ ਨੂੰ (ਸਰੀਰ ਰੂਪੀ) ਗੁਫਾ ਵਿੱਚ ਰਖ ਕੇ ਪਵਣ ਰੂਪ (ਪ੍ਰਾਣਾਂ) ਦਾ ਵਾਜਾ ਵਜਾਇਆ ।੩੮।

(ਹੇ ਭਾਈਓ !) ਇਹ ਸੱਚਾ ਸੋਹਿਲਾ (ਸਿਫਤ ਸਲਾਹ ਮਈ ਗੀਤ) ਸੱਚੇ ਘਰ (ਭਾਵ ਸਤਿਸੰਗਤ ਵਿੱਚ ਬੈਠ ਕੇ ਹਿਰਦੇ ਰੂਪੀ) ਘਰ (ਵਿੱਚ) ਗਾਉ।

(ਇਹ) ਸੋਹਿਲਾ (ਉਸ) ਸੱਚੇ ਘਰ ਵਿੱਚ (ਬੈਠ ਕੇ ਗਾਉ) ਜਿਥੇ (ਪ੍ਰਭੂ ਦੇ ਪਿਆਰੇ) ਸਦਾ ਸੱਚ ਰੂਪ (ਪ੍ਰਭੂ) ਨੂੰ ਧਿਆਉਂਦੇ (ਸਿਮਰਦੇ) ਹਨ।

(ਹੇ ਪ੍ਰਭੂ ! ਤੂੰ) ਜਿਨ੍ਹਾਂ (ਜਗਿਆਸੂਆਂ) ਨੂੰ ਗੁਰਦੁਆਰਾ ਸਮਝਾਉਂਦਾ ਹੈ (ਉਹ ਓਦੋਂ ਤੈਨੂੰ) ਸੱਚ ਰੂਪ ਨੂੰ ਧਿਆਉਂਦੇ ਹਨ, ਜਦੋਂ ਤੈਨੂੰ ਚੰਗੇ ਲਗਦੇ ਹਨ।

(ਹੇ ਭਾਈ !) ਇਹ ਸਚੁ ਸਭਨਾ ਦਾ ਮਾਲਕ ਹੈ ਜਿਸ ਨੂੰ (ਪ੍ਰਭੂ) ਬਖ਼ਸ਼ਿਸ਼ ਕਰੇ, ਓਹ ਸੇਵਕ-ਜਨ (ਸਚੇ ਗੁਰੂ ਨੂੰ) ਪਾਉਂਦੇ ਹਨ।

ਨਾਨਕ ਆਖਦਾ ਹੈ (ਕਿ ਧੁਰੋਂ ਬਖ਼ਸ਼ੇ ਹੋਏ ਸੇਵਕ ਹੀ) ਸੱਚ ਰੂਪ ਸੋਹਿਲਾ ਸੱਚੇ (ਸਤਿਸੰਗਤ ਰੂਪ ਘਰ) ਵਿੱਚ (ਬੈਠ ਕੇ) ਗਾਉਂਦੇ ਹਨ।੩੯।

ਅਨਦੁ ਸੁਣਹੁ ਵਡਭਾਗੀਹੋ !
ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ
ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ
ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ
ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ
ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕ ਗੁਰ ਚਰਣ ਲਾਗੇ
ਵਾਜੇ ਅਨਹਦ ਤੂਰੇ ॥੪੦॥੧॥



ਫੁਟਕਲ : 'ਅਨਦੁ' ਦਾ ਉਚਾਰਨ 'ਅਨੰਦੁ' ਨਹੀਂ ਕਰਨਾ।

ਹੇ ਵੱਡੇ ਭਾਗਾਂ ਵਾਲਿਓ ! ਅਨੰਦ (ਬਾਣੀ ਨੂੰ ਪ੍ਰੇਮ ਨਾਲ) ਸੁਣੋ (ਜਿਸ ਜਗਿਆਸੂ ਨੇ ਸੱਚੇ ਦਿਲੋਂ ਇਹ ਬਾਣੀ ਸ੍ਰਵਣ ਕੀਤੀ ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ।
(ਜਿਸ ਅਨੰਦ ਬਾਣੀ ਦੇ ਸ੍ਰੋਤੇ ਨੇ) ਪਾਰਬ੍ਰਹਮ ਪ੍ਰਭੂ ਨੂੰ ਪਾ ਲਿਆ, (ਉਸ ਦੇ) ਸਾਰੇ ਝੋਰੇ-ਕਲੇਸ਼ ਦੂਰ ਹੋ ਗਏ।

(ਜਿਸ ਨੇ ਇਹ ਅਨੰਦ ਰੂਪ) ਸੱਚੀ ਬਾਣੀ (ਸੱਚੇ ਹਿਰਦੇ ਨਾਲ) ਸੁਣੀ, (ਉਸ ਦੇ ਸਭ) ਦੁੱਖ, ਬਿਮਾਰੀਆਂ, ਸੰਤਾਪ ਉਤਰ ਗਏ (ਭਾਵ ਨਾਸ਼ ਹੋ ਗਏ)।

(ਓਹ ਸਾਰੇ) ਸੰਤ ਸੱਜਣ (ਅਨੰਦ ਪ੍ਰਾਪਤ ਕਰਕੇ) ਪ੍ਰਸੰਨ ਹੋ ਗਏ, (ਜਿਨ੍ਹਾਂ ਨੇ) ਪੂਰੇ ਗੁਰੂ ਪਾਸੋਂ (ਰਹੱਸਮਈ ਅਨੰਦ ਦੀ ਮਹੱਤਤਾ) ਸਮਝ ਲਈ,
(ਇਸ ਬਾਣੀ ਨੂੰ) ਸੁਣਨ ਵਾਲੇ ਪਵਿੱਤਰ (ਤੇ) ਕਹਿਣ ਵਾਲੇ (ਵੀ) ਪਵਿੱਤਰ ਹੋ ਗਏ (ਕਿਉਂਕਿ) ਸਤਿਗੁਰੂ (ਆਪ ਇਸ ਅਨੰਦ ਬਾਣੀ ਵਿੱਚ) ਨਿਰੰਤਰ ਵੱਸ ਰਹਿਆ ਹੈ।

ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਕਿ ਜਿਹੜੇ ਜੀਵ ਸਤਿ) ਗੁਰੂ ਦੀ ਚਰਨੀਂ ਲਗ ਗਏ (ਉਨ੍ਹਾਂ ਦੇ ਹਿਰਦੇ ਅੰਦਰ) ਅਨਹਦ (ਅਖੰਡ ਸ਼ਬਦ) ਦੇ ਵਾਜੇ (ਵੱਜ) ਗਏ।੪੦।੧।



# ਸੋ ਦਰੁ

## ਰਾਗੁ ਆਸਾ ਮਹਲਾ ੧॥

## ੧ੴ ਸਤਿਗੁਰ ਪ੍ਰਸਾਦਿ ॥

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ
ਜਿਤੁ ਬਹਿ ਸਰਬ ਸਮਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ
ਕੇਤੇ ਤੇਰੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਹਿ
ਕੇਤੇ ਤੇਰੇ ਗਾਵਣਹਾਰੇ ॥
ਗਾਵਨਿ ਤੁਧਨੋ ਪਵਣ ਪਾਣੀ ਬੈਸੰਤਰੁ
ਗਾਵੈ ਰਾਜਾ ਧਰਮੁ ਦੁਆਰੇ ॥
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ
ਲਿਖਿ ਲਿਖਿ ਧਰਮੁ ਬੀਚਾਰੇ ॥
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ
ਸੋਹਨਿ ਤੇਰੇ ਸਦਾ ਸਵਾਰੇ ॥

---

ਬਿੰਦੀ ਸਹਿਤ:ਸਮ੍ਾਲੇਂ,ਅਸੰਖਾਂ,ਪਰੀਂ,ਕਹੀਅਹਿਂ,ਤੁਧਨੋਂ, ਬ੍ਰਹਮਾਂ।

ਬਾਣੀ ਦਾ ਨਾਮ (ਸਿਰਲੇਖ)   (ਸੰਝ ਸਮੇਂ ਦੀ ਬਾਣੀ)

## ਰਾਗੁ ਆਸਾ ਮਹਲਾ ੧ ॥

ਏਕ ਓਅੰਕਾਰ (ਵਿਆਪਕ ਪ੍ਰਭੂ) ਦਾ (ਮਿਲਾਪ) ਸਤਿਗੁਰੂ ਦੀ ਕਿਰਪਾ ਦੁਆਰਾ (ਹੁੰਦਾ ਹੈ)।

(ਹੇ ਸਿਰਜਨਹਾਰ !) ਤੇਰਾ ਉਹ ਦਰ ਤੇ ਉਹ ਘਰ ਕਿਹੋ ਜਿਹਾ (ਭਾਵ ਕਿਤਨਾ ਸੁੰਦਰ ਹੈ) ਜਿਥੇ ਬੈਠ ਕੇ (ਤੂੰ) ਸਭਨਾਂ (ਜੀਆਂ ਦੀ ਨਿਰੰਤਰ) ਸੰਭਾਲ ਕਰ ਰਿਹਾ ਹੈ।

ਤੇਰੇ (ਦਰ ਘਰ ਵਿਚ) ਅਨੇਕ (ਪ੍ਰਕਾਰ ਦੇ) ਅਨਗਿਣਤ (ਅਨਹਤ) ਨਾਦ ਵਜ ਰਹੇ ਹਨ, ਕਿਤਨੇ ਹੀ ਤੇਰੇ (ਨਾਦ) ਵਜਾਉਣ ਵਾਲੇ ਹਨ।

ਕਿਤਨੇ ਹੀ ਤੇਰੇ ਰਾਗ, ਪਰੀਆਂ ਤੋਂ ਗਾਇਨ ਕੀਤੇ ਜਾ ਰਹੇ ਹਨ, ਕਿਤਨੇ ਹੀ ਤੇਰੇ (ਜੱਸ) ਗਾਉਣ ਵਾਲੇ ਹਨ।

ਤੈਨੂੰ ਹਵਾ, ਪਾਣੀ, ਅਗਨੀ, ਗਾ ਰਹੇ ਹਨ, ਧਰਮ ਰਾਜਾ ਵੀ (ਤੇਰੇ) ਦੁਆਰੇ ਤੇ (ਬੈਠਾ, ਤੇਰਾ ਜੱਸ) ਗਾਇਨ ਕਰ ਰਿਹਾ ਹੈ।

ਧਰਮ ਰਾਜ ਦੇ (ਮੁਨਸ਼ੀ) ਚਿਤ੍ਰ ਅਤੇ ਗੁਪਤ (ਜੋ ਜੀਆਂ ਦੇ ਕਰਮਾਂ ਦਾ ਲੇਖਾ) ਲਿਖਣਾ ਜਾਣਦੇ ਹਨ, ਲਿਖ ਲਿਖ ਕੇ (ਉਸ ਲੇਖੇ ਨੂੰ) ਧਰਮ ਰਾਜਾ ਵੀਚਾਰੇ (ਭਾਵ ਵਾਚ) ਰਿਹਾ ਹੈ।

ਤੈਨੂੰ (ਗਾਉਂਦੇ ਹਨ), ਸ਼ਿਵ ਜੀ, ਬ੍ਰਹਮਾ, ਦੇਵੀਆਂ (ਦੇਵਤੇ ਆਦਿ) ਤੇਰੇ ਸਾਜੇ-ਸਵਾਰੇ ਹੋਏ (ਤੇਰੇ ਦੁਆਰੇ ਉਤੇ ਸਿਫਤਾਂ ਕਰਕੇ) ਸੋਭਾ ਪਾ ਰਹੇ ਹਨ।

ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ
ਦੇਵਤਿਆ ਦਰਿ ਨਾਲੇ ॥
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ
ਗਾਵਨਿ ਤੁਧਨੋ ਸਾਧ ਬੀਚਾਰੇ ॥
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ
ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ
ਜੁਗੁ ਜੁਗ ਵੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ
ਸੁਰਗ ਮਛ ਪਇਆਲੇ ॥
ਗਾਵਨਿ ਤੁਧਨੋ ਰਤਨ ਉਪਾਏ ਤੇਰੇ
ਅਠਸਠਿ ਤੀਰਥ ਨਾਲੇ ॥
ਗਾਵਨਿ ਤੁਧਨੋ ਜੋਧ ਮਹਾਬਲ ਸੂਰਾ
ਗਾਵਨਿ ਤੁਧਨੋ ਖਾਣੀ ਚਾਰੇ ॥
ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ
ਕਰਿ ਕਰਿ ਰਖੇ ਤੇਰੇ ਧਾਰੇ ॥

---

**ਬਿੰਦੀ ਸਹਿਤ :** ਦੇਵਤਿਆਂ, ਵੇਦਾਂ, ਮਹਾਂ ਬਲ।
**ਬਿੰਦੀ ਰਹਿਤ :** ਬ੍ਰਹਮੰਡਾ। **ਫੁਟਕਲ :** ਪੜ੍ਹਨਿ।

(ਕਈ) ਇੰਦ੍ਰ (ਦੇਵਤੇ) ਆਪਣੇ ਇੰਦ੍ਰ-ਆਸਣ ਉਤੇ ਬੈਠੇ, ਦੇਵਤਿਆਂ ਨਾਲ (ਤੇਰੇ) ਦਰ ਉਤੇ ਤੈਨੂੰ ਗਾ ਰਹੇ ਹਨ।

ਸਿੱਧ (ਪੁਰਸ਼) ਸਮਾਧੀ ਅੰਦਰ ਤੈਨੂੰ ਗਾ ਰਹੇ ਹਨ (ਅਤੇ) ਸਾਧੂ ਜਨ (ਗਿਆਨ) ਵੀਚਾਰ ਦੁਆਰਾ ਤੈਨੂੰ ਗਾ ਰਹੇ ਹਨ।

ਤੈਨੂੰ ਅਨਗਿਣਤ ਬ੍ਰਹਮਚਾਰੀ (ਸਤਿਵਾਦੀ), ਸੰਤੋਖੀ ਗਾ ਰਹੇ ਹਨ, ਅਤੇ ਵਡੇ ਜੋਧੇ (ਸੂਰਮੇ ਵੀ) ਤੈਨੂੰ ਗਾ ਰਹੇ ਹਨ।

ਪੰਡਿਤ (ਵਿਦਵਾਨ), ਇੰਦਰੀਆਂ ਦਾ ਨਿਰੋਧ (ਕਰਨ ਵਾਲੇ) ਰਿਖੀ, ਜੁਗਾਂ-ਜੁਗਾਂਤਰਾਂ ਤੋਂ ਵੇਦਾਂ ਦਾ (ਪਾਠ) ਪੜ੍ਹਨ ਵਾਲੇ (ਵੀ) ਤੈਨੂੰ ਗਾ ਰਹੇ ਹਨ।

ਮਨ ਨੂੰ ਮੋਹਣ ਵਾਲੀਆਂ ਇਸਤ੍ਰੀਆਂ, ਸੁਰਗ ਮਾਤ ਅਤੇ ਪਾਤਾਲ ਲੋਕ (ਸਾਰੇ ਹੀ) ਤੈਨੂੰ ਗਾ ਰਹੇ ਹਨ।

ਤੇਰੇ ਪੈਦਾ ਕੀਤੇ (ਅਮੋਲਕ) ਰਤਨ (ਭਾਵ ਦੈਵੀ ਗੁਣਾਂ ਵਾਲੇ ਪੁਰਸ਼ ਅਤੇ) ਨਾਲ ਹੀ ਅਠਾਹਠ ਤੀਰਥ ਤੈਨੂੰ (ਭਾਵ ਤੇਰਾ ਜਸ) ਗਾ ਰਹੇ ਹਨ।
(ਵੱਡੇ) ਜੋਧੇ, ਮਹਾਂ ਬਲੀ ਸੂਰਮੇ, ਤੈਨੂੰ ਗਾ ਰਹੇ ਹਨ। (ਅੰਡਜ, ਜੇਰਜ, ਸੇਤਜ, ਉਤਭੁਜ) ਚਾਰੇ ਖਾਣੀਆਂ ਵਾਲੇ (ਜੀਵ) ਤੈਨੂੰ ਗਾ ਰਹੇ ਹਨ।

(ਸ੍ਰਿਸ਼ਟੀ ਦੇ ਅਨਗਿਣਤ) ਖੰਡ, ਮੰਡਲ, ਬ੍ਰਹਮੰਡ (ਜੋ) ਤੇਰੇ ਬਣਾਏ ਤੇ ਟਿਕਾਅ ਕੇ ਰਖੇ ਹੋਏ ਹਨ, ਤੈਨੂੰ ਗਾ ਰਹੇ ਹਨ।

ਸੋਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ
ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਤੁਧਨੋ ਗਾਵਨਿ
ਸੇ ਮੈ ਚਿਤਿ ਨ ਆਵਨਿ
ਨਾਨਕ ਕਿਆ ਬੀਚਾਰੇ ॥
ਸੋਈ ਸੋਈ ਸਦਾ ਸਚੁ
ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ
ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ
ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ
ਜਿਉ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ
ਫਿਰਿ ਹੁਕਮੁ ਨ ਕਰਣਾ ਜਾਈ ॥

ਬਿੰਦੀ ਸਹਿਤ : ਰੰਗੀਂ ਰੰਗੀਂ, ਭਾਂਤੀ, ਜਿਉਂ।
ਬਿੰਦੀ ਰਹਿਤ: ਨਾਈ।

(ਹੇ ਪ੍ਰਭੂ !) ਓਹੀ (ਤੈਨੂੰ) ਗਾਉਂਦੇ ਹਨ ਜੋ ਤੈਨੂੰ ਚੰਗੇ ਲਗਦੇ ਹਨ (ਅਰਥਾਤ ਨਾਮ ਵਿਚ)ਰਤੇ ਹੋਏ ਨਾਮ-ਰਸੀਏ ਤੇਰੇ ਭਗਤ (ਤੈਨੂੰ ਗਾ ਰਹੇ ਹਨ)।

ਹੋਰ ਕਿਤਨੇ ਹੀ (ਮਹਾਨ ਵਿਅਕਤੀ) ਤੈਨੂੰ ਗਾ ਰਹੇ ਹਨ, ਓਹ ਮੇਰੇ ਚਿਤ-ਚੇਤੇ ਵਿਚ ਹੀ ਨਹੀਂ ਆਉਂਦੇ, ਨਾਨਕ (ਉਨ੍ਹਾਂ ਦੀ ਗਿਣਤੀ ਬਾਰੇ) ਕੀ ਵੀਚਾਰ ਕਰੇ?

(ਹੇ ਭਾਈ !) ਕੇਵਲ ਓਹੀ ਸਦੀਵੀ ਹੋਂਦ ਵਾਲਾ ਹੈ, ਸਦਾ ਥਿਰ ਰਹਿਣ ਵਾਲਾ ਮਾਲਕ ਹੈ, (ਉਸ ਦੀ ਵਡਿਆਈ) ਸੱਚੀ (ਸਦਾ ਥਿਰ ਰਹਿਣ ਵਾਲੀ ਹੈ)।

(ਜਿਸ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਉਹ ਸਾਹਿਬ) ਹੁਣ ਵੀ ਹੈ, (ਪਹਿਲਾਂ) ਵੀ ਸੀ (ਅਤੇ) ਅਗੇ ਨੂੰ ਭੀ ਹੋਵੇਗਾ, (ਉਹ) ਨਾ ਜੰਮਦਾ ਹੈ, ਨਾ ਮਰਦਾ ਹੈ।

ਜਿਸ (ਸਿਰਜਨਹਾਰ) ਨੇ ਰੰਗਾਂ ਰੰਗਾਂ ਦੀ (ਭਾਵ ਵੱਖ ਵੱਖ) ਕਿਸਮਾਂ ਦੀਆਂ ਜਿਨਸਾਂ ਪੈਦਾ ਕਰਕੇ ਮਾਇਆ ਪੈਦਾ ਕੀਤੀ ਹੈ,

(ਉਹ ਪ੍ਰਭੂ, ਜੀਵ) ਪੈਦਾ ਕਰ ਕਰਕੇ (ਸ੍ਰਿਸ਼ਟੀ ਨੂੰ) ਵੇਖ ਰਿਹਾ ਹੈ (ਭਾਵ ਸੰਭਾਲ ਕਰ ਰਿਹਾ ਹੈ) ਜਿਵੇਂ ਕਿ ਉਸ (ਪ੍ਰਭੂ ਦੀ ਇਹ) ਵਡਿਆਈ (ਜਗਤ-ਪ੍ਰਸਿਧ ਹੈ),

ਜੋ (ਗਲ) ਉਸ (ਸਾਹਿਬ) ਨੂੰ ਭਾਉਂਦੀ ਹੈ, ਉਹੀ ਕਰਦਾ ਹੈ, (ਉਸ ਦੇ ਕੀਤੇ ਹੋਏ ਤੇ) ਫਿਰ (ਕਿਸੇ ਹੋਰ ਦਾ) ਹੁਕਮ ਨਹੀਂ ਕੀਤਾ ਜਾ ਸਕਦਾ।

ਸੋ ਪਾਤਿਸਾਹੁ ਸਾਹਾ ਪਤਿਸਾਹਿਬੁ
ਨਾਨਕ ਰਹਣੁ ਰਜਾਈ ॥੧॥

ਆਸਾ ਮਹਲਾ ੧ ॥

ਸੁਣਿ ਵਡਾ ਆਖੈ ਸਭੁ ਕੋਇ ॥
ਕੇਵਡੁ ਵਡਾ ਡੀਠਾ ਹੋਇ ॥
ਕੀਮਤਿ ਪਾਇ ਨ ਕਹਿਆ ਜਾਇ ॥
ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥
ਵਡੇ ਮੇਰੇ ਸਾਹਿਬ! ਗਹਿਰ ਗੰਭੀਰਾ
ਗੁਣੀ ਗਹੀਰਾ ॥
ਕੋਇ ਨ ਜਾਣੈ ਤੇਰਾ ਕੇਤਾ ਕੇਵਡੁ
ਚੀਰਾ ॥੧॥ ਰਹਾਉ॥
ਸਭਿ ਸੁਰਤੀ ਮਿਲਿ ਸੁਰਤਿ ਕਮਾਈ॥
ਸਭਿ ਕੀਮਤਿ ਮਿਲਿ ਕੀਮਤਿ ਪਾਈ॥
ਗਿਆਨੀ ਧਿਆਨੀ ਗੁਰ ਗੁਰ ਹਾਈ॥
ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥

---

ਬਿੰਦੀ ਸਹਿਤ : ਸ਼ਾਹਾਂ, ਸੁਰਤੀਂ।

ਉਹ (ਸੱਚਾ) ਪਾਤਿਸ਼ਾਹ (ਜੋ) ਸ਼ਾਹਾਂ ਪਾਤਿਸ਼ਾਹਾਂ ਦਾ ਵੀ ਮਾਲਕ ਹੈ, ਨਾਨਕ, (ਉਸ ਸਾਹਿਬ ਦੀ) ਰਜ਼ਾ ਵਿਚ ਰਹਿਣਾ ਹੀ (ਉਚਿਤ ਹੈ)।੧।

ਆਸਾ ਮਹਲਾ ੧ ॥

(ਹੇ ਸੱਚੇ ਸਾਹਿਬ!, ਇਕ ਦੂਜੇ ਪਾਸੋਂ) ਸੁਣ ਕੇ ਹਰ ਕੋਈ (ਤੈਨੂੰ) ਵੱਡਾ ਆਖਦਾ ਹੈ,

(ਤੂੰ) ਕਿਤਨਾ ਵੱਡਾ ਹੈਂ? (ਇਹ ਓਹੀ ਦਸ ਸਕਦਾ ਹੈ ਜਿਸ ਨੇ ਤੈਨੂੰ) ਵੇਖਿਆ ਹੋਵੇ,
(ਹੇ ਸਾਹਿਬ !) ਨਾ (ਤੇਰੀ ਕੋਈ) ਕੋਈ ਕੀਮਤ ਪਾ ਸਕਦਾ ਹੈ, ਨਾ (ਤੇਰੀ ਬੇਅੰਤਤਾ ਨੂੰ) ਬਿਆਨ ਕੀਤਾ ਜਾ ਸਕਦਾ ਹੈ।

(ਤੇਰੀਆਂ ਸਿਫਤਾਂ) ਆਖਣ ਵਾਲੇ ਤੇਰੇ ਵਿਚ ਹੀ ਲੀਨ ਹੋ ਰਹੇ ਹਨ।੧।

ਹੇ ਮੇਰੇ ਵਡੇ ਸਾਹਿਬਾ ! ਤੂੰ ਵੱਡੇ ਸਬਰ ਸੰਤੋਖ ਵਾਲਾ ਅਤੇ ਗੁਣਾਂ ਦਾ ਡੂੰਘਾ (ਅਥਾਹ ਸਮੁੰਦਰ ਹੈਂ),

ਕੋਈ (ਜੀਵ ਵੀ) ਨਹੀਂ ਜਾਣ ਸਕਦਾ, ਤੇਰਾ ਕਿਤਨਾ ਵੱਡਾ (ਕੁਦਰਤੀ) ਪਸਾਰਾ ਹੈ।੧।ਰਹਾਉ।

(ਤੇਰੇ ਵਡੱਪਣ ਦੀ ਭਾਲ ਵਿੱਚ) ਸਾਰੇ ਸ਼ਕਤੀਵਾਨਾਂ ਨੇ (ਪਰਸਪਰ) ਮਿਲ ਕੇ (ਸੁਰਤਿ ਜੋੜਨ ਵਾਲੀ ਸ਼ਕਤੀ ਰਾਹੀਂ ਆਪਣੇ ਵਲੋਂ) ਕੀਮਤ ਪਾਉਣੀ ਕੀਤੀ,

(ਸਭ) ਗਿਆਨੀਆਂ, ਧਿਆਨੀਆਂ ਨੇ (ਆਖਿਆ, ਕਿ ਸੱਚਾ ਸਾਹਿਬ) ਵੱਡਾ ਹੈ, ਵੱਡਾ ਹੈ (ਪਰ ਇਹਨਾਂ ਪਾਸੋਂ ਵੀ) ਤੇਰੀ ਤਿਲ ਮਾਤਰ ਵਡਿਆਈ ਨਹੀਂ ਆਖੀ ਜਾ ਸਕੀ।

ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥
ਸਿਧਾ ਪੁਰਖਾ ਕੀਆ ਵਡਿਆਈਆ ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥
ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥
ਆਖਣ ਵਾਲਾ ਕਿਆ ਵੇਚਾਰਾ ॥
ਸਿਫਤੀ ਭਰੇ ਤੇਰੇ ਭੰਡਾਰਾ ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥
ਨਾਨਕ ਸਚੁ ਸਵਾਰਣਹਾਰਾ ॥੪॥੨॥

ਆਸਾ ਮਹਲਾ ੧ ॥

ਆਖਾ ਜੀਵਾ ਵਿਸਰੈ ਮਰਿ ਜਾਉ
ਆਖਣਿ ਅਉਖਾ ਸਾਚਾ ਨਾਉ ॥
ਸਾਚੇ ਨਾਮ ਕੀ ਲਾਗੈ ਭੂਖ ॥
ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥
ਸੋ ਕਿਉ ਵਿਸਰੈ ਮੇਰੀ ਮਾਇ ॥
ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥

---

**ਬਿੰਦੀ ਸਹਿਤ:** ਚੰਗਿਆਈਆਂ, ਸਿੱਧਾਂ, ਪੁਰਖਾਂ ਕੀਆਂ, ਵਡਿਆਈਆਂ, ਦੇਹਿੰ, ਆਖਾਂ, ਜੀਵਾਂ, ਜਾਉਂ, ਨਾਉਂ, ਚਲੀਅਹਿੰ, ਕਿਉਂ, ਨਾਇੰ।

(ਹੇ ਸਾਹਿਬ! ਸੰਸਾਰ ਵਿਚ ਜੋ) ਸਾਰੇ ਸਤ (ਪੁੰਨਦਾਨ), ਸਾਰ ਤਪ (ਤੇ) ਸਾਰੀਆਂ ਚੰਗਿਆਈਆਂ, ਸਿੱਧਾਂ ਪੁਰਸ਼ਾਂ ਦੀਆਂ (ਕਰਾਮਾਤੀ) ਵਡਿਆਈਆਂ ਹਨ,
(ਪਰ) ਤੇਰੀ (ਸਹਾਇਤਾ ਤੋਂ) ਬਿਨਾ ਕਿਸੇ ਨੇ ਸਿਧੀ (ਸਫਲਤਾ) ਪ੍ਰਾਪਤ ਨਹੀਂ ਕੀਤੀ। (ਤੇਰੀ) ਬਖ਼ਸ਼ਿਸ਼ ਨਾਲ (ਜਿਸ ਨੂੰ) ਸਿਧੀ ਮਿਲਦੀ ਹੈ (ਉਹ ਕਿਸੇ ਹੋਰ ਪਾਸੋਂ) ਰੋਕ ਕੇ ਨਹੀਂ ਰਖੀ ਜਾ ਸਕਦੀ।
(ਤੇਰੇ ਗੁਣ ਅਤੇ ਵਡੱਪਣ ਨੂੰ) ਆਖਣ ਵਾਲਾ ਇਹ ਜੀਵ) ਵਿਚਾਰਾ ਕੀ ਹੈ? (ਭਾਵ ਕੁਝ ਵੀ ਨਹੀਂ, ਕਿਉਂਕਿ) ਸਿਫਤਾਂ ਨਾਲ ਤੇਰੇ (ਬੇਅੰਤ) ਭੰਡਾਰੇ ਭਰੇ ਪਏ ਹਨ।
(ਹੇ ਪ੍ਰਭੂ !) ਜਿਸ ਜੀਵ ਨੂੰ (ਆਪਣੀ ਸਿਫਤਿ ਬਖ਼ਸ਼) ਦੇਵੇਂ ਉਸ (ਦਾਤਿ) ਨਾਲ ਕਿਸੇ ਦਾ ਕੀ ਜ਼ੋਰ ਚਲ ਸਕਦਾ ਹੈ?। ਨਾਨਕ (ਗੁਰੂ ਜੀ ਕਹਿੰਦੇ ਹਨ ਕਿ ਸਭ ਨੂੰ) ਸਵਾਰਨ ਵਾਲਾ ਕੇਵਲ ਸਚੁ (ਸਦਾ ਥਿਰ ਰਹਿਣ ਵਾਲਾ ਪ੍ਰਭੂ ਹੀ) ਹੈ।੪।੨।

## ਆਸਾ ਮਹਲਾ ੧ ॥

(ਜਦੋਂ ਮੈਂ ਨਾਮ) ਸਿਮਰਦਾ ਹਾਂ, (ਓਦੋਂ ਮੈਂ ਆਤਮਿਕ ਜੀਵਨ) ਜੀਊਂਦਾ ਹਾਂ, ਜਦੋਂ (ਨਾਮ) ਵਿਸਰਦਾ ਹੈ, ਮੈਂ ਮਰ ਕੇ (ਮਿਟੀ ਹੋ) ਜਾਂਦਾ ਹਾਂ। ਸਚਾ ਨਾਮ (ਸਿਮਰਨਾ ਬਹੁਤ ਹੀ) ਔਖਾ ਹੈ। (ਜਿਸ ਨੂੰ) ਸੱਚੇ ਨਾਮ ਦੀ ਭੁਖ ਲਗਦੀ ਹੈ ਉਸ ਭੁਖ ਨਾਲ (ਨਾਮ-ਸਿਮਰਨ ਦੁਆਰਾ ਭੋਜਨ) ਖਾ ਕੇ (ਸਾਰੇ) ਦੁਖ-(ਕਲੇਸ਼) ਚਲੇ ਜਾਂਦੇ (ਭਾਵ ਨਾਸ਼ ਹੋ ਜਾਂਦੇ ਹਨ)।
ਹੇ ਮੇਰੀ ਮਾ! (ਜੋ) ਸੱਚੇ ਨਾਮ ਵਾਲਾ) ਸਦਾ ਥਿਰ ਰਹਿਣ ਵਾਲਾ ਸਾਹਿਬ ਹੈ, ਉਹ ਮੈਨੂੰ ਕਿਵੇਂ ਵਿਸਰ ਸਕਦਾ ਹੈ? (ਭਾਵ ਸਦਾ ਯਾਦ ਰਹਿੰਦਾ ਹੈ)।

ਸਚੇ ਨਾਮ ਕੀ ਤਿਲੁ ਵਡਿਆਈ ॥
ਆਖਿ ਥਕੇ ਕੀਮਤਿ ਨਹੀ ਪਾਈ ॥
ਜੇ ਸਭਿ ਮਿਲਿ ਕੈ ਆਖਣਿ ਪਾਹਿ॥
ਵਡਾ ਨ ਹੋਵੈ ਘਾਟਿ ਨ ਜਾਇ॥੨॥
ਨਾ ਓਹੁ ਮਰੈ ਨ ਹੋਵੈ ਸੋਗੁ ॥
ਦੇਦਾ ਰਹੈ ਨ ਚੂਕੈ ਭੋਗੁ ॥
ਗੁਣੁ ਏਹੋ ਹੋਰੁ ਨਾਹੀ ਕੋਇ ॥
ਨਾ ਕੋ ਹੋਆ ਨਾ ਕੋ ਹੋਇ॥੩॥
ਜੇਵਡੁ ਆਪਿ ਤੇਵਡੁ ਤੇਰੀ ਦਾਤਿ॥
ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥
ਖਸਮੁ ਵਿਸਾਰਹਿ ਤੇ ਕਮਜਾਤਿ ॥
ਨਾਨਕ ਨਾਵੈ ਬਾਝ ਸਨਾਤਿ॥੪॥੩॥

## ਰਾਗੁ ਗੂਜਰੀ ਮਹਲਾ ੪ ॥

ਹਰਿ ਕੇ ਜਨ ਸਤਿਗੁਰ ਸਤਪੁਰਖਾ
ਬਿਨਉ ਕਰਉ ਗੁਰ ਪਾਸਿ ॥

---

ਬਿੰਦੀ ਸਹਿਤ: ਨਹੀਂ, ਪਾਹਿੰ, ਦੇਂਦਾ, ਨਾਹੀਂ, ਵਿਸਾਰਹਿੰ, ਨਾਵੈਂ, ਬਿਨਉਂ, ਕਰਉਂ।

ਸਚੇ ਨਾਮ ਦੀ ਤਿਲ-ਮਾਤਰ ਵਡਿਆਈ ਨੂੰ (ਲੋਕੀ) ਆਖ ਕੇ ਥੱਕ ਗਏ (ਪਰ ਕਿਸੇ ਪਾਸੋਂ ਵੀ ਉਸ ਦੀ) ਕੀਮਤਿ ਨਹੀਂ ਪਾਈ ਗਈ।

ਜੇ ਸਾਰੇ (ਜੀਵ ਜੰਤੂ) ਮਿਲ ਕੇ (ਉਸ ਸਾਹਿਬ ਦੇ ਗੁਣ) ਆਖਣ ਲਗ ਪੈਣ, (ਇਸ ਤਰ੍ਹਾਂ, ਉਹ ਸਾਹਿਬ) ਨਾ ਵੱਡਾ ਹੁੰਦਾ ਹੈ, ਨਾ ਘਟ ਕੇ (ਛੋਟਾ) ਹੁੰਦਾ ਹੈ।੨।

ਉਹ (ਸਾਹਿਬ) ਨਾ ਮਰਦਾ ਹੈ, ਨਾ ਉਸ ਨੂੰ (ਕਿਸੇ ਕਿਸਮ ਦਾ) ਸ਼ੋਕ ਹੁੰਦਾ ਹੈ। (ਉਹ ਸਾਹਿਬ ਦਾਤਾਂ)ਦਿੰਦਾ ਰਹਿੰਦਾ ਹੈ (ਉਸਦੇ ਭੰਡਾਰੇ ਚੋਂ) ਭੋਜਨ (ਕਦੇ ਵੀ) ਨਹੀਂ ਮੁਕਦਾ।

(ਉਸ ਸਾਹਿਬ ਵਿੱਚ ਵਿਸ਼ੇਸ਼) ਗੁਣ ਇਹ ਹੈ ਕਿ (ਉਸ ਜਿਤਨਾ ਵੱਡਾ ਹੋਰ) ਕੋਈ ਨਹੀਂ ਹੈ। (ਇਤਨਾ ਵੱਡਾ) ਨਾ ਕੋਈ (ਪਹਿਲਾਂ) ਹੋਇਆ ਹੈ, ਨਾ ਕੋਈ (ਅਗੋ) ਹੋਵੇਗਾ।੩।

(ਹੇ ਸਾਹਿਬ!) ਜਿਤਨਾ ਵੱਡਾ (ਤੂੰ) ਆਪ ਹੈਂ, ਉਤਨੀ ਵੱਡੀ ਤੇਰੀ ਦਾਤਿ (ਦੇਣ) ਹੈ। ਜਿਸ ਨੇ (ਜੀਆਂ ਲਈ) ਦਿਨ ਬਣਾ ਕੇ (ਆਰਾਮ ਲਈ) ਰਾਤ (ਵੀ) ਬਣਾ ਦਿਤੀ ਹੈ।

(ਜਿਹੜੇ ਜੀਵ ਆਪਣੇ) ਮਾਲਕ ਨੂੰ ਵਿਸਾਰ ਦਿੰਦੇ ਹਨ, ਓਹ ਨੀਚ ਜਾਤਿ ਵਾਲੇ (ਕਮੀਨੇ) ਹਨ। ਨਾਨਕ, (ਸਚੇ) ਨਾਮ ਤੋਂ ਸਖਣੇ (ਮਨੁੱਖ) ਮਹਾਂ ਨੀਚ ਹਨ।੪।੩।

## ਰਾਗੁ ਗੂਜਰੀ ਮਹਲਾ ੪ ॥

ਹੇ ਹਰੀ ਦੇ ਸੇਵਕ ਜਨ ਸਤਿਗੁਰੂ ਸਤਪੁਰਖ ਜੀ ! ਮੈਂ (ਆਪ ਸਤਿ) ਗੁਰੂ ਕੋਲ (ਇਕ) ਬੇਨਤੀ ਕਰਦਾ ਹਾਂ।

ਹਮ ਕੀਰੇ ਕਿਰਮ ਸਤਿਗੁਰ ਸਰਣਾਈ
ਕਰਿ ਦਇਆ ਨਾਮੁ ਪਰਗਾਸਿ ॥੧॥

ਮੇਰੇ ਮੀਤ ਗੁਰਦੇਵ !
ਮੋਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ॥
ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥

ਹਰਿ ਜਨ ਕੇ ਵਡ ਭਾਗ ਵਡੇਰੇ
ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ
ਮਿਲਿ ਸੰਗਤਿ ਗੁਣ ਪਰਗਾਸਿ ॥੨॥

ਜਿਨ ਹਰਿ ਹਰਿ ਹਰਿਰਸੁ ਨਾਮੁ ਨ ਪਾਇਆ
ਤੇ ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ
ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥

ਜਿਨ ਹਰਿਜਨ ਸਤਿਗੁਰ ਸੰਗਤਿ ਪਾਈ
ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥

ਅਸੀਂ ਨਿਕੇ ਜਿਹੇ ਕੀੜੇ (ਭਾਵ ਤੁਛ ਜੀਵ, ਆਪ) ਸਤਿਗੁਰੂ ਜੀ ਦੀ ਸ਼ਰਣੀ ਆਏ ਹਾਂ, ਦਇਆ ਕਰਕੇ (ਸਾਡੇ ਹਿਰਦੇ ਵਿਚ) ਨਾਮ ਰੂਪ ਪ੍ਰਕਾਸ਼ ਕਰ ਦਿਓ ਜੀ।੧।

ਹੇ ਮੇਰੇ ਮਿੱਤਰ ਗੁਰਦੇਵ ਜੀਓ ! ਮੈਨੂੰ (ਮੇਰੇ ਹਿਰਦੇ ਵਿਚ) ਰਾਮ-ਨਾਮ ਰੂਪ ਪ੍ਰਕਾਸ਼ ਕਰੋ ਜੀ।

ਗੁਰਮਤਿ ਦੁਆਰਾ (ਪ੍ਰਾਪਤ ਹੋਇਆ) ਨਾਮ ਮੇਰੇ ਪ੍ਰਾਣਾਂ ਦਾ ਸਹਾਰਾ (ਬਣਿਆ ਰਹੇ ਅਤੇ) ਹਰੀ ਦੀ ਸਿਫਤਿ ਮੇਰੀ ਜੀਵਨ-ਮਰਯਾਦਾ (ਬਣੀ ਰਹੇ)।੧। ਰਹਾਉ।

(ਉਨ੍ਹਾਂ) ਹਰੀ ਸੇਵਕਾਂ ਦੇ ਬਹੁਤ ਵੱਡੇ ਭਾਗ ਹਨ ਜਿਨ੍ਹਾਂ ਦੇ (ਹਿਰਦੇ ਅੰਦਰ) ਹਰੀ (ਨਾਮ) ਦੀ ਸ਼ਰਧਾ ਤੇ ਹਰੀ (ਨਾਮ ਦੀ) ਪਿਆਸ ਹੈ।

(ਉਨ੍ਹਾਂ ਨੂੰ ਜਦੋਂ) ਹਰੀ ਦਾ ਨਾਮ ਮਿਲਦਾ ਹੈ ਤਾਂ (ਓਹ) ਤ੍ਰਿਪਤ ਹੋ ਜਾਂਦੇ ਹਨ (ਅਤੇ) ਸੰਗਤ ਨਾਲ ਮਿਲ (ਬੈਠ) ਕੇ (ਉਨ੍ਹਾਂ ਨੂੰ) ਦੈਵੀ-ਗੁਣਾਂ ਦਾ ਪ੍ਰਕਾਸ਼ ਹੋ ਜਾਂਦਾ ਹੈ।੨।

ਜਿਨ੍ਹਾਂ (ਸੇਵਕਾਂ) ਨੇ ਹਰੀ ਦਾ ਨਾਮ, ਹਰੀ ਦਾ ਨਾਮ-ਰੱਸ ਪ੍ਰਾਪਤ ਨਹੀਂ ਕੀਤਾ, ਉਹ ਮੰਦ-ਭਾਗੀ (ਜੀਵ) ਜਮਾਂ ਦੇ ਹਵਾਲੇ ਹੁੰਦੇ ਹਨ।

ਜਿਹੜੇ (ਜੀਵ) ਸਤਿਗੁਰੂ ਦੀ ਸ਼ਰਣ ਅਤੇ ਸੰਗਤ ਵਿਚ ਨਹੀਂ ਆਏ, (ਉਹ) ਫਿਟਕਾਰ ਜੋਗ (ਜੀਵਨ) ਜੀਵੇ, (ਉਨ੍ਹਾਂ ਦਾ ਆਉਣ ਵਾਲਾ) ਜੀਵਨ ਵੀ ਧ੍ਰਿਗਾਕਾਰ ਹੈ।੩।

ਜਿਨ੍ਹਾਂ ਹਰੀ ਜਨਾਂ ਨੇ ਸਤਿਗੁਰੂ ਦੀ ਸੰਗਤ ਪ੍ਰਾਪਤ ਕੀਤੀ, (ਇਹ) ਉਨ੍ਹਾਂ ਦੇ ਮਥੇ ਉਤੇ (ਮਾਨੋ) ਧੁਰੋਂ ਲਿਖਿਆ (ਕੋਈ (ਪੂਰਬਲਾ) ਲੇਖ (ਪ੍ਰਗਟ ਹੋਇਆ ਹੈ)।

ਧਨੁ ਧੰਨੁ ਸਤ ਸੰਗਤਿ ਜਿਤੁ ਹਰਿ ਰਸੁ ਪਾਇਆ
ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥

ਰਾਗੁ ਗੂਜਰੀ ਮਹਲਾ ੫ ॥

ਕਾਹੇ ਰੇ ਮਨ ! ਚਿਤਵਹਿ ਉਦਮੁ
ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ
ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥

ਮੇਰੇ ਮਾਧਉ ਜੀ !
ਸਤਿਸੰਗਤਿ ਮਿਲੇ ਸੋ ਤਰਿਆ ॥
ਗੁਰ ਪ੍ਰਸਾਦਿ ਪਰਮਪਦੁ ਪਾਇਆ
ਸੂਕੇ ਕਾਸਟ ਹਰਿਆ ॥੧॥ ਰਹਾਉ ॥

ਜਨਨਿ ਪਿਤਾ ਲੋਕ ਸੁਤ ਬਨਿਤਾ
ਕੋਇ ਨ ਕਿਸ ਕੀ ਧਰਿਆ ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ
ਕਾਹੇ ਮਨ! ਭਉ ਕਰਿਆ ॥੨॥

---

ਬਿੰਦੀ ਸਹਿਤ: ਜਾਂ, ਮਹਿਂ।

(ਸਤਿਗੁਰੂ ਦੀ) ਸਤਿਸੰਗਤ ਧੰਨਤਾਯੋਗ ਹੈ ਜਿਸ ਨੂੰ (ਮਿਲ ਕੇ) ਹਰੀ ਦਾ ਨਾਮ ਪ੍ਰਾਪਤ ਕੀਤਾ ਹੈ। ਨਾਨਕ, ਹਰੀ ਜਨਾਂ ਨੂੰ ਮਿਲ ਕੇ ਨਾਮ ਰੂਪੀ ਪ੍ਰਕਾਸ਼ (ਭਾਵ ਖੇੜਾ ਪ੍ਰਗਟ ਹੋਇਆ ਹੈ)।੪।

## ਰਾਗੁ ਗੂਜਰੀ ਮਹਲਾ ੫ ॥

ਹੇ ਮਨ! ਜਦ ਪਰਮਾਤਮਾ (ਆਪ ਸਭ ਜੀਆਂ ਨੂੰ) ਰੋਜ਼ੀ-ਰਿਜ਼ਕ ਅਪੜਾਉਣ ਦੇ) ਆਹਰ ਵਿਚ ਲਗਾ ਪਿਆ ਹੈ (ਫਿਰ ਤੂੰ ਚਿੰਤਾਤੁਰ ਹੋ ਕੇ ਕਿਸ ਲਈ) ਉਦਮ ਚਿਤਵਦਾ ਹੈਂ?

(ਵੇਖ! ਪ੍ਰਭੂ ਨੇ) ਪਹਾੜਾਂ ਪੱਥਰਾਂ ਵਿੱਚ ਜੀਵ-ਜੰਤੂ ਪੈਦਾ ਕੀਤੇ ਹਨ ਅਤੇ ਉਨ੍ਹਾਂ ਦਾ ਰਿਜ਼ਕ (ਦਾਤੇ ਨੇ) ਪਹਿਲਾਂ ਹੀ ਤਿਆਰ ਕਰਕੇ ਰਖਿਆ ਹੋਇਆ ਹੈ।੧।

ਹੇ ਮੇਰੇ ਮਾਧਉ ਜੀ ! ਜੋ (ਜਾਵ, ਆਪ ਜੀ ਦੀ) ਸਤਿ ਸੰਗਤ ਨਾਲ ਮਿਲ ਗਿਆ (ਉਹ ਭਉਜਲ ਸੰਸਾਰ ਤੋਂ) ਤਰ ਗਿਆ (ਪਾਰ ਹੋ ਗਿਆ)।

ਗੁਰੂ ਦੀ ਕਿਰਪਾ ਨਾਲ (ਉਸ ਨੇ) ਵੱਡੀ ਪਦਵੀ ਨੂੰ ਪਾ ਲਿਆ (ਮਾਨੋ ਜਿਵੇਂ ਕਿ ਕੋਈ) ਸੁਕਾ ਕਾਠ ਹਰਾ-ਭਰਾ ਹੋ ਗਿਆ ਹੋਵੇ।੧।ਰਹਾਉ।

(ਹੇ ਮਨ !) ਮਾਤਾ, ਪਿਤਾ (ਹੋਰ) ਲੋਕ, ਪੁੱਤਰ, ਵਹੁਟੀ (ਆਦਿ ਵਿਚੋਂ) ਕੋਈ (ਜੀਵ ਸੰਸਾਰ ਸਾਗਰ ਤੋਂ ਪਾਰ ਹੋਣ ਲਈ) ਕਿਸੇ ਦਾ ਆਸਰਾ ਨਹੀਂ ਹੈ।

ਪ੍ਰਭੂ ਆਪਿ ਹੀ ਸਿਰਿ ਸਿਰਿ (ਭਾਵ ਹਰੇਕ ਜੀਵ ਪ੍ਰਤੀ) ਰਿਜ਼ਕ ਪਹੁੰਚਾ ਰਿਹਾ ਹੈ (ਇਸ ਲਈ) ਹੇ ਮਨ ! ਤੂੰ ਕਾਹਦੇ ਲਈ ਆਹਰ ਖ਼ਾਤਰ ਡਰ (ਜਾਂ ਫ਼ਿਕਰ) ਕਰਦਾ ਹੈਂ?।੨।

ਊਡੇ ਊਡਿ ਆਵੈ ਸੈ ਕੋਸਾ
ਤਿਸੁ ਪਾਛੈ ਬਚਰੇ ਛਰਿਆ ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ
ਮਨ ਮਹਿ ਸਿਮਰਨੁ ਕਰਿਆ ॥੩॥
ਸਭਿ ਨਿਧਾਨ ਦਸਅਸਟ ਸਿਧਾਨ
ਠਾਕੁਰ ਕਰ ਤਲ ਧਰਿਆ ॥
ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ
ਤੇਰਾ ਅੰਤੁ ਨ ਪਾਰਾਵਰਿਆ॥੪॥੫॥
ਰਾਗੁ ਆਸਾ ਮਹਲਾ ੪॥ ਸੋ ਪੁਰਖੁ
ੴ ਸਤਿਗੁਰ ਪ੍ਰਸਾਦਿ
ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ
ਹਰਿ ਅਗਮਾ ਅਗਮ ਅਪਾਰਾ ॥
ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ
ਹਰਿ ਸਚੇ ਸਿਰਜਣਹਾਰਾ ॥
ਸਭ ਜੀਅ ਤੁਮਾਰੇ ਜੀ !
ਤੂੰ ਜੀਆ ਕਾ ਦਾਤਾਰਾ ॥

ਬਿੰਦੀ ਰਹਿਤ : ਪਾਰਾਵਰਿਆ। ਬਿੰਦੀ ਸਹਿਤ: ਕੋਸਾਂ, ਅਗਮਾਂ, ਧਿਆਵਹਿਂ।

(ਹੇ ਮਨ ! ਵੇਖ ਕੂੰਜ) ਸੈਂਕੜੇ ਕੋਹਾਂ ਉਡ ਉਡ ਕੇ (ਫਿਰ ਵਾਪਸ ਘਰ) ਆਉਂਦੀ ਹੈ (ਉਸ ਕੂੰਜ ਨੇ) ਬਚਿਆਂ ਨੂੰ ਪਿਛੇ ਛਡਿਆ ਹੁੰਦਾ ਹੈ,

(ਤੂੰ ਦੱਸ !) ਉਨ੍ਹਾਂ (ਬਚਿਆਂ) ਨੂੰ ਕੌਣ ਖਿਲਾਉਂਦਾ ਤੇ ਕੌਣ ਚੋਗਾ ਪਾਉਂਦਾ ਹੈ? (ਕੀ) ਕੂੰਜ ਨੇ (ਕਦੇ ਇਸ ਬਾਰੇ ਆਪਣੇ) ਮਨ ਵਿੱਚ ਚਿੰਤਨ ਕੀਤਾ?।੩।

ਸਾਰੇ ਖ਼ਜ਼ਾਨੇ, ਅਠਾਰਾਂ ਸਿੱਧੀਆਂ ਦਾ (ਖ਼ਜ਼ਾਨਾ ਜੀਆਂ ਨੂੰ ਦੇਣ ਲਈ ਆਪਣੇ) ਹਥਾਂ ਦੀ ਤਲੀ ਉਤੇ ਰਖਿਆ ਹੋਇਆ ਹੈ (ਉਹ ਦੇਣ ਲਗਿਆਂ ਦੇਰੀ ਨਹੀਂ ਕਰਦਾ)।

(ਹੇ ਠਾਕੁਰ !) ਦਾਸ ਨਾਨਕ (ਤੈਥੋਂ) ਬਲਿਹਾਰ, ਬਲਿਹਾਰ, ਸਦਾ ਸਦਕੇ ਜਾਂਦਾ ਹੈ, ਤੇਰੇ ਖ਼ਜ਼ਾਨਿਆਂ ਦਾ, (ਤੇਰੇ ਉਰਾਰ) ਪਾਰ ਦਾ (ਕੋਈ) ਅੰਤ ਨਹੀਂ ਹੈ।੪।੫।

## ਰਾਗੁ ਆਸਾ ਮਹਲਾ ੪ ॥ ਸੋ ਪੁਰਖੁ ॥

## ੴ ਸਤਿਗੁਰ ਪ੍ਰਸਾਦਿ ॥

ਉਹ (ਵਿਆਪਕ) ਪੁਰਖ ਮਾਇਆ ਦੀ ਕਾਲਖ ਤੋਂ ਰਹਿਤ, ਉਹ ਹਰੀ ਪੁਰਖ ਮਾਇਆ ਦੀ ਕਾਲਖ ਤੋਂ ਰਹਿਤ ਹੈ। (ਉਹ) ਹਰੀ (ਸਭ ਦੀ) ਪਹੁੰਚ ਤੋਂ ਪਰੇ, ਪਾਰ ਤੋਂ ਰਹਿਤ (ਭਾਵ ਬੇਅੰਤ ਹੈ)।

ਹੇ ਸੱਚੇ ਸਿਰਜਣਹਾਰ ਹਰੀ ਜੀ! ਸਾਰੇ (ਜੀਵ) ਤੈਨੂੰ ਧਿਆਉਂਦੇ ਹਨ, ਸਾਰੇ (ਜੀਵ ਜੰਤ) ਤੈਨੂੰ ਧਿਆਉਂਦੇ ਹਨ ਜੀ (ਭਾਵ ਆਪਣੇ ਮਨ ਵਿੱਚ ਤੇਰਾ ਧਿਆਨ ਧਰਦੇ ਹਨ)।

(ਹੇ ਹਰੀ !) ਸਾਰੇ ਜੀਵ ਤੇਰੇ (ਬਣਾਏ ਹੋਏ ਹਨ), ਤੂੰ (ਸਭਨਾਂ) ਜੀਆਂ ਦਾ (ਰਿਜ਼ਕ) ਦਾਤਾ ਹੈਂ।

ਹਰਿ ਧਿਆਵਹੁ ਸੰਤਹੁ ਜੀ !
ਸਭਿ ਦੂਖ ਵਿਸਾਰਣਹਾਰਾ ॥
ਹਰਿ ਆਪੇ ਠਾਕੁਰ ਹਰਿ ਆਪੇ ਸੇਵਕ ਜੀ !
ਕਿਆ ਨਾਨਕ ਜੰਤ ਵਿਚਾਰਾ ॥੧॥
ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ
ਹਰਿ ਏਕੋ ਪੁਰਖੁ ਸਮਾਣਾ ॥
ਇਕਿ ਦਾਤੇ ਇਕਿ ਭੇਖਾਰੀ ਜੀ
ਸਭ ਤੇਰੇ ਚੋਜ ਵਿਡਾਣਾ ॥
ਤੂੰ ਆਪੇ ਦਾਤਾ ਆਪੇ ਭੁਗਤਾ ਜੀ !
ਹਉ ਤੁਧੁ ਬਿਨੁ ਅਵਰ ਨ ਜਾਣਾ ॥
ਤੂੰ ਪਾਰਬ੍ਰਹਮੁ ਬੇਅੰਤ ਬੇਅੰਤ ਜੀ !
ਤੇਰੇ ਕਿਆ ਗੁਣ ਆਖਿ ਵਖਾਣਾ ॥
ਜੋ ਸੇਵਹਿ ਜੋ ਸੇਵਹਿ ਤੁਧੁ ਜੀ !
ਜਨੁ ਨਾਨਕੁ ਤਿਨ ਕੁਰਬਾਣਾ ॥੨॥
ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ
ਸੇ ਜਨ ਜੁਗ ਮਹਿ ਸੁਖ ਵਾਸੀ ॥

---

ਬਿੰਦੀ ਸਹਿਤ: ਸੇਵਹਿੰ, ਧਿਆਵਹਿੰ, ਮਹਿੰ।

ਹੇ ਸੰਤੋ ਜੀ ! (ਤੁਸੀਂ ਉਸ) ਹਰੀ ਦਾ ਧਿਆਨ ਧਾਰਨ ਕਰੋ ਜੀ (ਜਿਹੜਾ) ਸਭ (ਜੀਆਂ ਦੇ) ਦੁਖ ਦੂਰ ਕਰਨ ਵਾਲਾ ਹੈ।

(ਹੇ ਸੰਤ ਜੀਓ! ਉਹ) ਹਰੀ ਆਪ ਹੀ ਕਿਤੇ) ਸੁਆਮੀ ਹੈ (ਕਿਤੇ) ਹਰੀ ਆਪ ਹੀ ਸੇਵਕ (ਬਣਿਆ ਹੋਇਆ ਹੈ)। ਨਾਨਕ, (ਇਹ) ਜੰਤ ਵਿਚਾਰਾ ਕੀ (ਕਰਨ ਜੋਗਾ ਹੈ?)।੧।

(ਹੇ ਹਰੀ!) ਤੂੰ ਹਰੇਕ ਹਿਰਦੇ ਅੰਦਰ, ਸਾਰੇ (ਜੀਆਂ) ਅੰਦਰ ਇਕ-ਰੱਸ ਵਿਆਪਕ ਹੈਂ। (ਹੇ ਹਰੀ! ਤੂੰ) ਇਕੋ (ਵਿਆਪਕ) ਪੁਰਖ ਸਭ (ਜੀਆ) ਵਿਚ ਸਮਾਇਆ ਹੋਇਆ ਹੈ।

(ਹੇ ਦਾਤਾਰ! ਤੇਰੀ ਰਚਨਾ ਵਿੱਚ) ਕਈ ਦਾਤੇ ਹਨ, ਕਈ ਮੰਗਤੇ ਹਨ ਜੀ! (ਇਹ) ਸਾਰੇ ਤੇਰੇ ਹੀ ਅਸਚਰਜ ਕੌਤਕ ਹਨ।

(ਹੇ ਦਾਤਾਰ!) ਤੂੰ ਆਪ ਹੀ ਦਾਤਾ (ਦਾਨ ਦੇਣ) ਵਾਲਾ ਹੈਂ ਆਪ ਹੀ (ਉਸ ਦਾਨ ਨੂੰ) ਭੋਗਣ ਵਾਲਾ ਹੈਂ ਜੀ!, ਮੈਂ ਤੇਰੇ ਬਿਨਾ ਹੋਰ (ਕਿਸੇ ਨੂੰ) ਨਹੀਂ ਜਾਣਦਾ।

ਤੂੰ ਪਾਰਬ੍ਰਹਮ, ਬੇਅੰਤ, ਬੇਅੰਤ ਹੈਂ ਜੀ! ਮੈਂ ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਵਰਨਣ ਕਰਾਂ?।

ਹੇ ਹਰੀ ਜੀ! ਜੋ (ਜੀਵ) ਤੈਨੂੰ (ਮਨ, ਬਚਨ, ਕਰਮ ਕਰਕੇ) ਸੇਂਵਦੇ (ਸਿਮਰਦੇ) ਹਨ, ਦਾਸ ਨਾਨਕ ਉਨ੍ਹਾਂ (ਸੇਵਕਾਂ) ਤੋਂ ਸਦਕੇ ਜਾਂਦਾ ਹੈ।੨।

ਹੇ ਹਰੀ ਜੀ! (ਜਿਹੜੇ ਜੀਵ) ਤੈਨੂੰ ਨਿਰੰਤਰ ਧਿਆਉਂਦੇ ਹਨ ਜੀ, ਓਹ (ਸੇਵਕ) ਜਨ ਜੀਵਨ-ਕਾਲ ਵਿਚ ਸੁਖੀ ਵਸਦੇ ਹਨ।

ਸੇ ਮੁਕਤਿ ਸੇ ਮੁਕਤਿ ਭਏ
ਜਿਨ ਹਰਿ ਧਿਆਇਆ ਜੀ
ਤਿਨ ਤੂਟੀ ਜਮ ਕੀ ਫਾਸੀ ॥
ਜਿਨ ਨਿਰਭਉ ਜਿਨ ਹਰਿ ਨਿਰਭਉ
ਧਿਆਇਆ ਜੀ!
ਤਿਨ ਕਾ ਭਉ ਸਭੁ ਗਵਾਸੀ ॥
ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ
ਤੇ ਹਰਿ ਹਰਿ ਰੂਪਿ ਸਮਾਸੀ ॥
ਸੇ ਧੰਨੁ ਸੇ ਧੰਨੁ
ਜਿਨ ਹਰਿ ਧਿਆਇਆ ਜੀ
ਜਨ ਨਾਨਕ ਤਿਨ ਬਲਿ ਜਾਸੀ ॥ ੩ ॥
ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ
ਭਰੇ ਬਿਅੰਤ ਬੇਅੰਤਾ ॥
ਤੇਰੇ ਭਗਤ ਤੇਰੇ ਭਗਤ
ਸਲਾਹਨਿ ਤੁਧੁ ਜੀ !
ਹਰਿ ਅਨਿਕ ਅਨੇਕ ਅਨੰਤਾ ॥

---

ਫੁਟਕਲ: 'ਅਨਿਕ' ਨੂੰ 'ਅਨਕ' ਪੜ੍ਹਨਾ ਅਸ਼ੁੱਧ ਹੈ।

ਓਹ (ਜੀਵ, ਮਾਇਆ-ਮੋਹ ਦੇ ਬੰਧਨਾ ਤੋਂ) ਪੂਰੀ ਤਰ੍ਹਾਂ ਮੁਕਤ ਹੋ ਗਏ ਹਨ, ਜਿਨ੍ਹਾਂ ਨੇ (ਤੈਂ) ਹਰੀ ਨੂੰ ਧਿਆਇਆ ਹੈ ਜੀ, ਉਨ੍ਹਾਂ ਦੀ ਜਮਾਂ ਦੀ ਫਾਹੀ ਵੀ ਕੱਟੀ ਗਈ ਹੈ।

ਜਿਨ੍ਹਾਂ (ਜੀਆਂ) ਨੇ ਭਉ-ਰਹਿਤ, ਜਿਨ੍ਹਾਂ ਨੇ ਭਉ-ਰਹਿਤ ਹਰੀ ਨੂੰ ਧਿਆਇਆ ਹੈ ਜੀ, (ਹਰੀ) ਉਨ੍ਹਾਂ ਦੇ ਸਾਰੇ (ਹਰ ਪ੍ਰਕਾਰ ਦੇ) ਡਰ ਦੂਰ ਕਰ ਦੇਵੇਗਾ।

ਜਿਨ੍ਹਾਂ (ਜਨਾਂ) ਨੇ ਨਿਰੋਲ ਮੇਰਾ ਹਰੀ ਸੇਵਿਆ ਸਿਮਰਿਆ ਹੈ, ਓਹ (ਜਨ) ਅਕਾਲ ਪੁਰਖ ਦੇ ਰੂਪ ਵਿਚ ਸਮਾਅ ਜਾਣਗੇ (ਭਾਵ ਇਕਮਿੱਕ ਹੋ ਜਾਣਗੇ)।

ਓਹ (ਮਨੁੱਖ) ਧੰਨ ਹਨ, ਓਹ ਧੰਨਤਾ ਯੋਗ ਹਨ, ਜਿਨ੍ਹਾਂ ਨੇ ਹਰੀ ਨੂੰ ਧਿਆਇਆ ਹੈ ਜੀ, ਦਾਸ ਨਾਨਕ, ਉਨ੍ਹਾਂ ਤੋਂ ਸਦਕੇ ਕੁਰਬਾਨ ਜਾਂਦਾ ਹੈ।੩।

(ਹੇ ਹਰੀ !) ਤੇਰੀ ਭਗਤੀ, ਤੇਰੀ ਭਗਤੀ ਦੇ ਅਨਗਿਣਤ ਭੰਡਾਰ ਹਨ ਜੋ (ਸਦਾ) ਭਰੇ ਰਹਿੰਦੇ ਹਨ।

(ਹੇ ਹਰੀ !) ਤੇਰੇ (ਅਨੇਕਾਂ) ਤੇਰੇ (ਅਨੇਕਾਂ) ਭਗਤ ਹਨ (ਜੋ) ਤੈਨੂੰ ਸਲਾਹੁੰਦੇ ਹਨ (ਭਾਵ ਸਿਫਤਿ-ਸਾਲਾਹ) ਕਰਦੇ ਹਨ ਹੇ ਹਰੀ ! (ਉਨ੍ਹਾਂ ਦਾ ਕੋਈ) ਅੰਤ ਨਹੀਂ।

ਤੇਰੀ ਅਨਿਕ ਤੇਰੀ ਅਨਿਕ ਕਰਹਿ
ਹਰਿ ਪੂਜਾ ਜੀ !
ਤਪੁ ਤਾਪਹਿ ਜਪਹਿ ਬੇਅੰਤਾ ॥
ਤੇਰੇ ਅਨੇਕ ਤੇਰੇ ਅਨੇਕ
ਪੜਹਿ ਬਹੁ ਸਿਮ੍ਰਿਤਿ ਸਾਸਤ ਜੀ !
ਕਰਿ ਕਿਰਿਆ ਖਟ ਕਰਮ ਕਰੰਤਾ ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ !
ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥
ਤੂੰ ਆਦਿ ਪੁਰਖੁ ਅਪਰੰਪਰ ਕਰਤਾ ਜੀ
ਤੁਧੁ ਜੇਵਡੁ ਅਵਰੁ ਨ ਕੋਈ ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ
ਤੂੰ ਨਿਹਚਲ ਕਰਤਾ ਸੋਈ ॥
ਤੁਧੁ ਆਪੇ ਭਾਵੈ ਸੋਈ ਵਰਤੈ ਜੀ
ਤੂੰ ਆਪੇ ਕਰਹਿ ਸੁ ਹੋਈ ॥
ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ !
ਤੁਧੁ ਆਪੇ ਸਿਰਜਿ ਸਭ ਗੋਈ ॥

---

ਬਿੰਦੀ ਸਹਿਤ: ਕਰਹਿਂ, ਤਾਪਹਿਂ, ਜਪਹਿਂ, ਪੜਹਿਂ, ਭਾਵਹਿਂ।

(ਤੇਰੇ ਭਗਤ) ਤੇਰੀ ਅਨੇਕ (ਪ੍ਰਕਾਰ), ਅਨੇਕ (ਪ੍ਰਕਾਰ) ਦੀ ਪੂਜਾ ਕਰਦੇ ਹਨ ਜੀ ! ਤੱਪ ਸਾਧਦੇ ਹਨ (ਤਪਸਿਆ ਕਰਦੇ ਹਨ), ਬੇਅੰਤ (ਵਾਰੀ ਤੇਰਾ ਨਾਮ) ਜਪਦੇ ਹਨ।

ਤੇਰੇ ਅਨਗਿਣਤ, ਤੇਰੇ ਅਨਗਿਣਤ (ਸੇਵਕ) ਹਨ, ਸਿਮ੍ਰਿਤੀਆਂ ਤੇ ਸ਼ਾਸਤਰ ਬਹੁਤ ਪੜ੍ਹਦੇ ਹਨ, (ਅਤੇ ਇਨ੍ਹਾਂ ਸ਼ਾਸਤਰਾਂ ਵਿੱਚ ਦਸੇ) ਛੇ (ਪ੍ਰਕਾਰ ਦੇ) ਕਰਮ ਵੀ ਕਰਦੇ ਹਨ ਜੀ।

ਦਾਸ ਨਾਨਕ (ਕਹਿੰਦਾ ਹੈ, ਸਹੀ ਅਰਥਾਂ ਵਿੱਚ) ਓਹ ਭਗਤ, ਓਹ ਭਗਤ, ਚੰਗੇ ਹਨ ਜੀ, ਜੋ ਮੇਰੇ ਹਰੀ ਭਗਵੰਤ ਨੂੰ ਭਾਉਂਦੇ (ਚੰਗੇ ਲਗਦੇ) ਹਨ।੪।

(ਹੇ ਪ੍ਰਭੂ!) ਤੂੰ ਆਦਿ ਪੁਰਖ ਪਰੇ ਤੋਂ ਪਰੇ ਕਰਤਾ (ਪੁਰਖ) ਹੈਂ ਜੀ (ਅਤੇ) ਤੇਰੇ ਵਰਗਾ (ਸੰਸਾਰ ਵਿੱਚ) ਹੋਰ ਕੋਈ ਨਹੀਂ ਹੈ।

ਤੂੰ ਜੁੱਗਾਂ ਜੁਗਾਂਤਰਾਂ ਤੋਂ ਇਕ ਹੀ (ਚਲਿਆ ਆ ਰਿਹਾ ਹੈਂ ਜੀ, ਸਦਾ ਇਕੋ(ਹੀ ਆ ਰਿਹਾ ਹੈ)। ਤੂੰ ਓਹੀ(ਅਬਿਨਾਸੀ, ਅਨਾਦੀ) ਕਰਤਾ (ਪੁਰਖ) ਹੈਂ ਜਿਸ ਵਿਚ ਕੋਈ ਤਬਦੀਲੀ ਨਹੀਂ ਹੈ)।

(ਹੇ ਪ੍ਰਭੂ !) ਜੋ ਤੈਨੂੰ ਆਪ ਨੂੰ ਭਾਉਂਦਾ ਹੈ (ਜਗਤ ਵਿੱਚ) ਓਹੀ ਵਾਪਰਦਾ ਹੈ ਜੀ, (ਜੋ ਕੁਝ) ਤੂੰ ਆਪ ਕਰਦਾ ਹੈਂ, ਓਹੀ ਹੁੰਦਾ ਹੈ।

(ਹੇ ਵਾਹਿਗੁਰੂ ਜੀ !) ਤੁਸਾਂ ਆਪ ਹੀ ਸਾਰੀ (ਸ੍ਰਿਸ਼ਟੀ ਕਈ ਵਾਰੀ) ਬਣਾਈ ਹੈ ਜੀ (ਅਤੇ ਇਹ ਸਾਰੀ ਰਚਨਾ ਤੁਸਾਂ ਕਈ ਵਾਰੀ) ਨਾਸ਼ ਕੀਤੀ।

ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ
ਜੋ ਸਭਸੈ ਕਾ ਜਾਣੋਈ ॥੫॥੧॥

ਰਾਗੁ ਆਸਾ ਮਹਲਾ ੪ ॥

ਤੂੰ ਕਰਤਾ ਸਚਿਆਰ ਮੈਡਾ ਸਾਂਈ ॥
ਜੋ ਤਉ ਭਾਵੈ ਸੋਈ ਥੀਸੀ
ਜੋ ਤੂੰ ਦੇਹਿ ਸੋਈ ਹਉ ਪਾਈ॥੧॥ਰਹਾਉ॥
ਸਭ ਤੇਰੀ ਤੂੰ ਸਭਨੀ ਧਿਆਇਆ ॥
ਜਿਸਨੋ ਕ੍ਰਿਪਾ ਕਰਹਿ
ਤਿਨਿ ਨਾਮ ਰਤਨੁ ਪਾਇਆ ॥
ਗੁਰਮੁਖਿ ਲਾਧਾ ਮਨਮੁਖਿ ਗਵਾਇਆ॥
ਤੁਧੁ ਆਪਿ ਵਿਛੋੜਿਆ
ਆਪਿ ਮਿਲਾਇਆ ॥੧॥
ਤੂੰ ਦਰੀਆਉ ਸਭ ਤੁਝਹੀ ਮਾਹਿ ॥
ਤੁਝ ਬਿਨੁ ਦੂਜਾ ਕੋਈ ਨਾਹਿ ॥
ਜੀਅ ਜੰਤ ਸਭਿ ਤੇਰਾ ਖੇਲੁ ॥
ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲ॥੨॥

---

ਬਿੰਦੀ ਸਹਿਤ : ਦੇਹਿਂ, ਹਉਂ, ਕਰਹਿਂ, ਮਾਹਿਂ, ਨਾਹਿਂ।

ਦਾਸ ਨਾਨਕ (ਉਸ) ਕਰਤੇ ਦੇ ਗੁਣ ਗਾਉਂਦਾ ਹੈ ਜੀ, ਜਿਹੜਾ ਸਭ (ਜੀਆਂ ਦੇ ਦਿਲਾਂ ਦੀ ਗਲ) ਜਾਣਨ ਵਾਲਾ (ਸਰਬੱਗ ਪਿਤਾ ਹੈ)।੫।੧।

## ਰਾਗੁ ਆਸਾ ਮਹਲਾ ੪ ॥

ਤੂੰ (ਸਭ ਨੂੰ) ਪੈਦਾ ਕਰਨ ਵਾਲਾ ਸਦਾ ਥਿਰ ਰਹਿਣ ਵਾਲਾ ਮੇਰਾ ਖਸਮ (ਮਾਲਕ) ਹੈਂ। ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਹੋਵੇਗਾ, ਜੋ (ਵਸਤੂ) ਤੂੰ (ਮੈਨੂੰ) ਦੇਂਵੇ, ਮੈਂ ਉਹੀ (ਵਸਤੂ) ਪਾਉਂਦਾ ਹਾਂ।੧।ਰਹਾਉ।

(ਹੇ ਵਾਹਿਗੁਰੂ !) ਸਾਰੀ (ਸ੍ਰਿਸ਼ਟੀ) ਤੇਰੀ ਰਚੀ ਹੋਈ ਹੈ, ਸਭਨਾ ਨੇ (ਤੈਨੂੰ ਹੀ) ਧਿਆਇਆ ਹੈ। ਜਿਸ (ਜੀਵ) ਉਤੇ ਤੂੰ (ਆਪਣੀ) ਕਿਰਪਾ ਕਰਦਾ ਹੈਂ, ਉਸ ਨੇ ਹੀ (ਤੇਰਾ) ਨਾਮ ਰਤਨ ਪ੍ਰਾਪਤ ਕੀਤਾ ਹੈ।

(ਗੁਰਮੁਖਾਂ ਨੇ ਨਾਮ ਰਤਨ ਜਪ ਕੇ) ਲਾਹਾ ਖਟਿਆ ਹੈ, ਮਨਮੁਖਾਂ ਨੇ (ਮਨ ਮਗਰ ਲਗ ਕੇ ਨਾਮ ਰਤਨ) ਗੁਆ ਲਿਆ ਹੈ। (ਹੇ ਕਰਤਾਰ ਜੀ !) ਤੂੰ ਆਪ ਹੀ (ਮਨਮੁਖਾਂ ਨੂੰ) ਵਿਛੋੜਿਆ ਹੈ (ਅਤੇ ਗੁਰਮੁਖਾਂ ਨੂੰ) ਆਪ ਹੀ (ਆਪਣੇ ਨਾਲ) ਮਿਲਾਇਆ ਹੈ।੧।

(ਹੇ ਪ੍ਰਭੂ!) ਤੂੰ (ਜੀਵਨ ਚੇਤਨਾ ਦਾ ਇਕ ਵਿਸ਼ਾਲ) ਸਾਗਰ ਹੈਂ ਸਾਰੇ (ਜੀਵ ਜੰਤੂ) ਤੇਰੇ ਵਿਚ ਹੀ (ਲਹਿਰਾਂ ਸਮਾਨ) ਹਨ। ਤੇਰੇ ਬਿਨਾ (ਹੋਰ) ਦੂਜਾ ਕੋਈ (ਵੀ) ਨਹੀਂ ਹੈ।

(ਜਿਤਨੇ) ਜੀਵ ਜੰਤੂ ਹਨ, ਸਭ ਤੇਰਾ (ਇਕ) ਤਮਾਸ਼ਾ ਹੈ। ਵਿਛੋੜੇ ਦੇ ਨੇਮ ਅਨੁਸਾਰ (ਜੀਵ ਤੈਥੋਂ) ਵਿਛੜਿਆ ਹੈ, ਸੰਜੋਗ ਦੇ ਨੇਮ ਅਨੁਸਾਰ (ਫਿਰ ਤੇਰਾ) ਮੇਲ (ਹੋ ਜਾਂਦਾ ਹੈ)।੨।

ਜਿਸਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ॥
ਹਰਿ ਗੁਣ ਸਦ ਹੀ ਆਖਿ ਵਖਾਣੈ ॥
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ॥
ਸਹਜੇ ਹੀ ਹਰਿ ਨਾਮਿ ਸਮਾਇਆ॥੩॥
ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥
ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥
ਤੂ ਕਰਿ ਕਰਿ ਵੇਖਹਿ ਜਾਣਹਿ ਸੋਇ॥
ਜਨ ਨਾਨਕ ਗੁਰਮੁਖਿ ਪਰਗਟੁ ਹੋਇ॥੪॥੨॥

ਆਸਾ ਮਹਲਾ ੧ ॥

ਤਿਤੁ ਸਰਵਰੜੈ ਭਈਲੇ ਨਿਵਾਸਾ ॥
ਪਾਣੀ ਪਾਵਕੁ ਤਿਨਹਿ ਕੀਆ ॥
ਪੰਕਜ ਮੋਹ ਪਗੁ ਨਹੀ ਚਾਲੈ ॥
ਹਮ ਦੇਖਾ ਤਹ ਡੂਬੀਅਲੇ ॥੧॥
ਮਨ! ਏਕੁ ਨ ਚੇਤਸਿ ਮੂੜ ਮਨਾ ॥
ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ਰਹਾਉ॥
ਨਾ ਹਉ ਜਤੀ ਸਤੀ ਨਹੀ ਪੜਿਆ
ਮੂਰਖ ਮੁਗਧਾ ਜਨਮੁ ਭਇਆ ॥

**ਬਿੰਦੀ ਸਹਿਤ:** ਜਾਣਾਇਹਿੰ, ਵੇਖਹਿੰ, ਜਾਣਹਿੰ, ਤਹੰ, ਹਉਂ, ਨਹੀਂ। **ਬਿੰਦੀ ਰਹਿਤ :** ਗਲਿਆ।

(ਹੇ ਕਰਤਾ ਪੁਰਖ ਜੀਓ!) ਜਿਸ (ਜੀਵ) ਨੂੰ ਤੂੰ ਸੋਝੀ ਦੇਵੇਂ, ਓਹੀ ਸੇਵਕ (ਜਨ) ਤੈਨੂੰ ਜਾਣ ਸਕਦਾ ਹੈ। (ਉਹ) ਸਦਾ (ਆਪ) ਹਰੀ ਦੇ ਗੁਣ ਆਖ ਕੇ ਬਿਆਨ ਕਰਦਾ ਰਹਿੰਦਾ ਹੈ।

ਜਿਸ (ਜਨ) ਨੇ (ਤੈਂ) ਹਰੀ ਨੂੰ ਸੇਵਿਆ, ਉਸ ਨੇ ਹੀ (ਆਤਮਿਕ) ਸੁਖ ਪਾਇਆ ਹੈ। (ਫਿਰ, ਉਹ) ਸਹਜ ਸੁਭਾਵਿਕ ਹੀ ਹਰੀ ਨਾਮ ਵਿਚ ਲੀਨ ਹੋ ਗਿਆ।੩।

(ਹੇ ਹਰੀ !) ਤੂੰ ਆਪ ਹੀ (ਸ੍ਰਿਸ਼ਟੀ ਪੈਦਾ) ਕਰਨ ਵਾਲਾ ਹੈਂ, ਸਭ ਕੁਝ ਤੇਰਾ ਕੀਤਾ ਹੀ ਹੁੰਦਾ ਹੈ। ਤੇਰੇ ਤੋਂ ਬਿਨਾ, ਦੂਜਾ ਹੋਰ ਕੋਈ (ਕਰਤਾ) ਨਹੀਂ ਹੈ।
ਤੂੰ (ਰਚਨਾ) ਕਰ ਕਰਕੇ (ਆਪ) ਵੇਖਦਾ ਹੈਂ, (ਅਤੇ ਆਪ ਹੀ) ਉਸ ਨੂੰ ਜਾਣਦਾ ਹੈਂ। ਦਾਸ ਨਾਨਕ (ਆਖਦਾ ਹੈ ਕਿ) ਗੁਰੂ ਦੁਆਰਾ ਹੀ (ਇਹ ਤੱਤ) ਪ੍ਰਗਟ ਹੁੰਦਾ ਹੈ।੪।੨।

## ਆਸਾ ਮਹਲਾ ੧ ॥

(ਹੇ ਭਾਈ! ਉਸ ਸੰਸਾਰ ਰੂਪੀ) ਸਰੋਵਰ ਵਿਚ (ਸਭ ਜੀਆਂ ਦਾ) ਵਾਸਾ ਹੋਇਆ ਹੈ, (ਜਿਥੇ) ਉਸ (ਪ੍ਰਭੂ) ਨੇ ਪਾਣੀ (ਅਤੇ ਤ੍ਰਿਸ਼ਨਾ ਰੂਪੀ) ਅਗਨੀ ਨੂੰ (ਪੈਦਾ) ਕੀਤਾ ਹੈ।
(ਸੰਸਾਰ ਰੂਪੀ ਸਰੋਵਰ ਵਿਚ) ਮੋਹ ਦਾ ਚਿਕੜ ਹੈ (ਜਿਸ ਵਿਚ ਜੀਵ ਦਾ) ਪੈਰ (ਕਦਮ, ਆਤਮਿਕ ਉਨਤੀ ਵਲ) ਨਹੀਂ ਚਲਦਾ। ਮੈਂ ਉਥੇ (ਸੰਸਾਰ ਸਰੋਵਰ ਵਿਚ)ਡੁਬਦੇ(ਲੋਕਾਂ ਨੂੰ) ਵੇਖਿਆ।੧।
ਹੇ ਮੂਰਖ ਮਨ ! (ਤੂੰ) ਇਕ (ਪਰਮਾਤਮਾ ਨੂੰ ਕਿਉਂ ਨਹੀਂ ਚੇਤੇ ਕਰਦਾ? ਹਰੀ ਦੇ ਵਿਸਰਦਿਆਂ, ਤੇਰੇ (ਆਤਮਿਕ) ਗੁਣ ਨਾਸ਼ ਹੋ ਰਹੇ ਹਨ।

(ਹੇ ਪ੍ਰਭੂ!) ਨਾ ਮੈਂ ਬ੍ਰਹਮਚਾਰੀ ਹਾਂ, ਨਾ ਸਤਿਵਾਦੀ ਹਾਂ (ਅਤੇ) ਨਾ ਹੀ (ਕੋਈ ਵਿਦਿਆ) ਪੜ੍ਹਿਆ ਹੋਇਆ ਹਾਂ, ਮੂਰਖਪੁਣੇ (ਬੇਸਮਝੀ) ਵਿਚ ਹੀ (ਮੇਰਾ) ਜਨਮ (ਬਿਤੀਤ) ਹੋ ਗਿਆ ਹੈ।

ਪ੍ਰਣਵਤਿ ਨਾਨਕ ਤਿਨ ਕੀ ਸਰਣਾ
ਜਿਨ ਤੂ ਨਾਹੀ ਵੀਸਰਿਆ ॥੨॥੩॥

ਆਸਾ ਮਹਲਾ ੫ ॥

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ॥੧॥
ਸਰੰਜਾਮਿ ਲਾਗੁ ਭਵਜਲ ਤਰਨ ਕੈ ॥
ਜਨਮੁ ਬ੍ਰਿਥਾ ਜਾਤੁ
ਰੰਗਿ ਮਾਇਆ ਕੈ ॥੧॥ ਰਹਾਉ ॥
ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥
ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥
ਕਹੁ ਨਾਨਕ ਹਮ ਨੀਚ ਕਰੰਮਾ ॥
ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥

---

**ਬਿੰਦੀ ਸਹਿਤ:** ਨਾਹੀਂ, ਜਾਨਿਆਂ, ਸਰਮਾਂ।

**ਫੁਟਕਲ:** 'ਦੇਹੁਰੀਆ' ਜੁੜਤ ਪਦ ਹੈ 'ਦੇ ਹੁਰੀਆ' ਨਹੀਂ ਉਚਾਰਨਾ। 'ਸੁਰੰਜਾਮ' ਦਾ ਉਚਾਰਨ ਸਰੰਗਜਾਮ ਨਹੀਂ, 'ਸਰਅੰਜਾਮ' ਕਰਨਾ ਹੈ।

ਨਾਨਕ ਬੇਨਤੀ ਕਰਦਾ ਹੈ, (ਹੇ ਪ੍ਰਭੂ ! ਮੈਨੂੰ) ਉਨ੍ਹਾਂ (ਗੁਰਮੁਖਾਂ ਦੀ) ਸ਼ਰਨ ਵਿਚ ਰਖ, ਜਿਨ੍ਹਾਂ ਦੇ (ਹਿਰਦੇ ਤੋਂ) ਤੂੰ ਕਦੇ ਵੀ ਨਹੀਂ ਵਿਸਰਿਆ।੨।੩।

## ਆਸਾ ਮਹਲਾ ੫ ॥

(ਹੇ ਜੀਵ !, ਪ੍ਰਭੂ ਦੀ ਕਿਰਪਾ ਸਦਕਾ ਤੈਨੂੰ) ਮਨੁੱਖਾ ਦੇਹੀ ਪ੍ਰਾਪਤ ਹੋਈ ਹੈ। ਪ੍ਰਭੂ ਨੂੰ ਮਿਲਣ ਦੀ ਇਹੋ (ਮਨੁੱਖਾ ਜਨਮ ਹੀ) ਤੇਰੀ ਵਾਰੀ (ਅਥਵਾ ਵੇਲਾ) ਹੈ।

(ਹੇ ਜੀਵ! ਨਾਮ-ਸਿਮਰਨ ਤੋਂ) ਬਿਨਾ ਹੋਰ (ਦੁਨਿਆਵੀ) ਕੰਮ (ਧੰਧੇ) ਤੇਰੇ ਕਿਸੇ ਕੰਮ ਨਹੀਂ (ਆਉਣੇ)। (ਤੂੰ) ਸਾਧਸੰਗਤ ਨਾਲ ਮਿਲ (ਅਤੇ) ਕੇਵਲ (ਪ੍ਰਭੂ ਦਾ) ਨਾਮ ਸਿਮਰ।੧।

(ਹੇ ਜੀਵ! ਤੂੰ) ਸੰਸਾਰ ਸਾਗਰ ਤੋਂ ਪਾਰ ਹੋਣ ਦੇ ਉਦਮ ਵਿਚ ਲਗ। ਮਾਇਆ ਦੇ ਰੰਗ (ਪਿਆਰ) ਵਿਚ ਤੇਰਾ ਜਨਮ ਵਿਅਰਥ ਬੀਤਦਾ ਜਾ ਰਿਹਾ ਹੈ।੧।ਰਹਾਉ।

(ਹੇ ਪ੍ਰਭੂ! ਮੈਂ) ਜਪੁ, ਤਪੁ, ਸੰਜਮੁ, ਧਰਮੁ (ਆਦਿ ਕੋਈ ਚੰਗਾ ਕਰਮ) ਨਹੀਂ ਕਮਾਇਆ। ਹੇ ਹਰੀ ਰਾਜੇ! (ਮੈਂ) ਸਾਧ (ਗੁਰੂ ਦੀ ਵੀ ਕੋਈ) ਸੇਵਾ ਨਹੀਂ ਕੀਤੀ, ਨਾ (ਆਪ) ਹਰੀ ਰਾਜੇ ਨੂੰ ਜਾਣਿਆ (ਪਛਾਣਿਆ) ਹੈ।

ਨਾਨਕ (ਹੇ ਜੀਵ ! ਤੂੰ ਇਉਂ) ਆਖ, (ਹੇ ਪ੍ਰਭੂ !) ਮੈਂ ਨੀਚ ਕਰਮ ਵਾਲਾ ਹਾਂ, (ਤੁਸੀਂ) ਸ਼ਰਣ ਪਏ ਦੀ ਲਾਜ ਰਖੋ, (ਮੈਨੂੰ ਆਪਣੇ ਨਾਲ ਮਿਲਾ ਲਵੋ ਜੀ)।੨।੪।



## ਕਬਿਯੋ ਬਾਚ ਬੇਨਤੀ ॥ ਚੌਪਈ॥

ਹਮਰੀ ਕਰੋ ਹਾਥ ਦੈ ਰੱਛਾ ॥
ਪੂਰਨ ਹੋਇ ਚਿਤ ਕੀ ਇੱਛਾ ॥
ਤਵ ਚਰਨਨ ਮਨ ਰਹੈ ਹਮਾਰਾ ॥
ਅਪਨਾ ਜਾਨ ਕਰੋ ਪ੍ਰਤਿਪਾਰਾ॥੩੭੭॥
ਹਮਰੇ ਦੁਸਟ ਸਭੈ ਤੁਮ ਘਾਵਹੁ ॥
ਆਪ ਹਾਥੁ ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ ਪਰਿਵਾਰਾ ॥
ਸੇਵਕ ਸਿੱਖ ਸਭੈ ਕਰਤਾਰਾ॥੩੭੮॥
ਮੋ ਰੱਛਾ ਨਿਜ ਕਰ ਦੈ ਕਰਿਯੈ ॥
ਸਭ ਬੈਰਿਨ ਕੌ ਆਜ ਸੰਘਰਿਯੈ ॥
ਪੂਰਨ ਹੋਇ ਹਮਾਰੀ ਆਸਾ ॥
ਤੋਰ ਭਜਨ ਕੀ ਰਹੈ ਪਿਆਸਾ॥੩੭੯॥
ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ॥
ਜੋ ਬਰ ਚਹੋਂ ਸੁ ਤੁਮ ਤੇ ਪਾਊਂ ॥

---

**ਬਿੰਦੀ ਸਹਿਤ:** ਤੁਮਹਿਂ।

**ਫੁਟਕਲ :** 'ਦੈ' ਨੂੰ 'ਦੇ' ਉਚਾਰਨਾ ਅਸ਼ੁੱਧ ਹੈ।

ਕਵੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ) ਬੇਨਤੀ ਚੌਪਈ (ਵਾਲੇ ਛੰਦਾਂ ਦੁਆਰਾ)।

(ਹੇ ਅਕਾਲ ਪੁਰਖ ਜੀ!) ਮੇਰੀ ਹੱਥ ਦੇ ਕੇ ਰਖਿਆ ਕਰੋ, (ਮੇਰੇ) ਦਿਲ ਦੀ (ਇਹ) ਇੱਛਾ ਪੂਰੀ ਹੋ ਜਾਵੇ।

ਤੁਹਾਡੇ ਚਰਨਾਂ ਵਿੱਚ ਮੇਰਾ ਮਨ (ਜੁੜਿਆ) ਰਹੇ, ਆਪਣਾ (ਦਾਸ) ਜਾਣ ਕੇ (ਮੇਰੀ) ਪ੍ਰਤਿਪਾਲਨਾ ਕਰੋ ਜੀ।੩੭੭।

ਮੇਰੇ ਸਾਰੇ ਦੋਖੀਆਂ ਨੂੰ ਤੁਸੀਂ ਮਾਰ ਦਿਉ। ਆਪਣਾ ਹੱਥ ਦੇ ਕੇ ਮੈਨੂੰ ਬਚਾਅ ਲਉ।

ਹੇ ਕਰਤਾਰ ਜੀ ! (ਕਿਰਪਾ ਕਰੋ) ਮੇਰਾ ਟੱਬਰ (ਅਤੇ) ਸਿੱਖ ਸੇਵਕ ਸਾਰੇ ਹੀ (ਸੁੱਖੀ ਵਸਣ)।੩੭੮।

(ਹੇ ਕਰਤਾ ਪੁਰਖ !) ਆਪਣਾ ਹੱਥ ਦੇ ਕੇ ਮੇਰੀ ਰਖਿਆ ਕਰੋ। (ਖ਼ਾਲਸੇ ਦੇ) ਸਾਰੇ ਵੈਰੀਆਂ ਨੂੰ ਅਜ ਹੀ (ਭਾਵ ਤਤਕਾਲ) ਨਾਸ਼ ਕਰ ਦਿਉ।

ਮੇਰੀ ਦਿਲੀ ਇੱਛਾ ਪੂਰੀ ਹੋ ਜਾਵੇ। (ਅਤੇ ਤੇਰੇ ਸਿਮਰਨ ਦੀ) ਪਿਆਸ (ਮੇਰੇ ਹਿਰਦੇ ਵਿੱਚ ਟਿੱਕੀ) ਰਹੇ ।੩੭੯।

(ਕਿਰਪਾ ਕਰੋ ਮੈਂ) ਤੁਹਾਨੂੰ ਛੱਡ ਕੇ ਹੋਰ ਕਿਸੇ ਨੂੰ ਨਾ ਧਿਆਵਾਂ, ਜਿਹੜਾ ਵਰ (ਭੀ) ਚਾਹਵਾਂ, ਉਹ ਤੁਹਾਡੇ ਪਾਸੋਂ ਪ੍ਰਾਪਤ ਕਰਾਂ।

ਸੇਵਕ ਸਿੱਖ ਹਮਾਰੇ ਤਾਰੀਅਹਿ ॥
ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ॥੩੯੦॥
ਆਪ ਹਾਥ ਦੈ ਮੁਝੈ ਉਬਰਿਯੈ॥
ਮਰਨ ਕਾਲ ਕਾ ਤ੍ਰਾਸੁ ਨਿਵਰਿਯੈ ॥
ਹੂਜੋ ਸਦਾ ਹਮਾਰੇ ਪੱਛਾ ॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੩੯੧॥
ਰਾਖਿ ਲੇਹੁ ਮੁਹਿ ਰਾਖਨਹਾਰੇ ॥
ਸਾਹਿਬ ਸੰਤ ਸਹਾਇ ਪਿਯਾਰੇ ॥
ਦੀਨ ਬੰਧੁ ਦੁਸਟਨ ਕੇ ਹੰਤਾ ॥
ਤੁਮ ਹੋ ਪੁਰੀ ਚਤੁਰ ਦਸ ਕੰਤਾ॥੩੯੨॥
ਕਾਲ ਪਾਇ ਬ੍ਰਹਮਾ ਬਪੁ ਧਰਾ ॥
ਕਾਲ ਪਾਇ ਸਿਵਜੂ ਅਵਤਰਾ ॥
ਕਾਲ ਪਾਇ ਕਰਿ ਬਿਸਨੁ ਪ੍ਰਕਾਸਾ॥
ਸਕਲ ਕਾਲ ਕਾ ਕੀਆ ਤਮਾਸਾ॥੩੯੩॥
ਜਵਨ ਕਾਲ ਜੋਗੀ ਸਿਵ ਕੀਓ ॥
ਬੇਦਰਾਜ ਬ੍ਰਹਮਾ ਜੂ ਥੀਓ ॥

ਬਿੰਦੀ ਸਹਿਤ: ਤਾਰੀਅਹਿੰ, ਮਾਰੀਅਹਿੰ, ਬਿਸ਼ਨੁ, ਪ੍ਰਕਾਸ਼ਾ।

ਮੇਰੇ (ਸਾਰੇ) ਸੇਵਕ, ਸਿੱਖ ਤਾਰ ਦਿਉ। ਮੇਰੇ ਵੈਰੀਆਂ (ਭਾਵ ਧਰਮ-ਦੋਖੀਆਂ) ਨੂੰ ਚੁਣ ਚੁਣ ਕੇ ਮਾਰ ਦਿਉ।੩੯੦।

ਆਪਣਾ ਹੱਥ ਦੇ ਕੇ ਮੈਨੂੰ ਬਚਾਅ ਲਵੋ। ਮਰਨ ਵਾਲੇ ਸਮੇਂ ਦਾ ਡਰ ਦੂਰ ਕਰ ਦਿਓ।

(ਤੁਸੀਂ) ਸਦਾ ਮੇਰੇ ਪੱਖਪੂਰਕ (ਭਾਵ ਸਹਾਇਕ) ਹੋਵੋ। ਹੇ ਅਕਾਲ ਪੁਰਖ ਜੀ ! ਮੇਰੀ ਰਖਿਆ ਕਰੋ।੩੯੧।

ਹੇ ਰੱਖਣ ਵਾਲੇ (ਵਾਹਿਗੁਰੂ ਜੀ!) ਮੈਨੂੰ ਰਖ ਲਵੋ। ਹੇ ਸਾਹਿਬ ਜੀ! (ਤੁਸੀਂ) ਸੰਤਾਂ ਦੀ ਸਹਾਇਤਾ ਅਤੇ ਪਿਆਰ ਕਰਨ ਵਾਲੇ ਹੋ।
(ਤੁਸੀਂ) ਦੀਨਾ ਬੰਧੁ ਹੋ ਅਤੇ ਦੁਸ਼ਟ ਦੋਖੀਆਂ ਨੂੰ ਮਾਰਨ ਵਾਲੇ ਹੋ। ਤੁਸੀਂ ਚੌਦਾਂ ਲੋਕਾਂ (ਭਾਵ ਸਾਰੀ ਸ੍ਰਿਸ਼ਟੀ ਦੇ) ਮਾਲਕ ਹੋ।੩੯੨।
ਸਮਾਂ ਪਾ ਕੇ ਬ੍ਰਹਮਾ ਨੇ (ਆਪਣਾ) ਸਰੀਰ ਧਾਰਨ ਕੀਤਾ। ਸਮਾਂ ਪਾ ਕੇ ਸ਼ਿਵ ਜੀ ਨੇ ਅਵਤਾਰ (ਜਨਮ) ਲਿਆ।

ਸਮਾਂ ਪਾ ਕੇ ਹੀ ਵਿਸ਼ਨੂੰ ਦਾ ਪ੍ਰਕਾਸ਼ ਹੋਇਆ। (ਇਹ ਮਾਨੋ) ਅਕਾਲ ਪੁਰਖ ਜੀ ਦਾ ਤਮਾਸ਼ਾ ਕੀਤਾ ਹੋਇਆ ਹੈ।੩੯੩।

ਜਿਸ ਅਕਾਲ ਪੁਰਖ ਨੇ ਸ਼ਿਵ ਜੀ ਨੂੰ ਜੋਗੀ ਬਣਾ ਦਿਤਾ, ਬ੍ਰਹਮਾ ਜੀ ਨੂੰ ਵੇਦਾਂ ਦਾ ਪ੍ਰਕਾਸ਼ਕ ਬਣਾਇਆ।

ਜਵਨ ਕਾਲ ਸਭ ਲੋਕ ਸਵਾਰਾ ॥
ਨਮਸਕਾਰ ਹੈ ਤਾਹਿ ਹਮਾਰਾ ॥ ੩੯੪ ॥
ਜਵਨ ਕਾਲ ਸਭ ਜਗਤ ਬਨਾਯੋ ॥
ਦੇਵ ਦੈਤ ਜੱਛਨ ਉਪਜਾਯੋ ॥
ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥ ੩੯੫ ॥
ਨਮਸਕਾਰ ਤਿਸ ਹੀ ਕੋ ਹਮਾਰੀ ॥
ਸਕਲ ਪ੍ਰਜਾ ਜਿਨ ਆਪ ਸਵਾਰੀ ॥
ਸਿਵਕਨ ਕੋ ਸਿਵਗੁਨ ਸੁਖੁ ਦੀਓ ॥
ਸੱਤ੍ਰਨ ਕੋ ਪਲ ਮੋ ਬਧ ਕੀਓ ॥ ੩੯੬ ॥
ਘਟ ਘਟ ਕੇ ਅੰਤਰ ਕੀ ਜਾਨਤ ॥
ਭਲੇ ਬੁਰੇ ਕੀ ਪੀਰ ਪਛਾਨਤ ॥
ਚੀਟੀ ਤੇ ਕੁੰਚਰ ਅਸਥੂਲਾ ॥
ਸਭ ਪਰਿ ਕ੍ਰਿਪਾ ਦ੍ਰਿਸਟਿ ਕਰਿ ਫੂਲਾ ॥ ੩੯੭ ॥
ਸੰਤਨ ਦੁਖ ਪਾਏ ਤੇ ਦੁਖੀ ॥
ਸੁਖ ਪਾਏ ਸਾਧਨ ਕੇ ਸੁਖੀ ॥

ਬਿੰਦੀ ਸਹਿਤ: ਤਾਹਿੰ, ਤਮਾਸ਼ਾ, ਦੈਂਤ।

ਜਿਸ ਅਕਾਲ ਪੁਰਖ ਨੇ ਸਾਰੇ ਜੀਆਂ ਨੂੰ (ਸਾਜਿਆ ਤੇ) ਸਵਾਰਿਆ, ਉਸ ਨੂੰ ਮੇਰੀ ਨਮਸਕਾਰ ਹੈ।੩੯੪।

ਜਿਸ ਅਕਾਲ ਪੁਰਖ ਨੇ ਸਾਰੇ ਸੰਸਾਰ ਨੂੰ ਬਣਾਇਆ, ਦੇਵਤਿਆਂ, ਦੈਂਤਾਂ ਅਤੇ ਜੱਛਾਂ ਨੂੰ ਪੈਦਾ ਕੀਤਾ।

(ਹੇ ਪ੍ਰਾਣੀਓ ! ਓਹ) ਆਦਿ ਤੋਂ ਅੰਤ ਤੀਕ (ਇਕ ਰਸ ਰਹਿਣ ਵਾਲਾ) ਇਕੋ ਇਕ (ਵਿਆਪਕ) ਅਵਤਾਰ ਹੈ, ਓਹੀ ਮੇਰਾ (ਮਹਾਂ ਕਾਲ) ਗੁਰੂ ਸਮਝਣਾ।੩੯੫।

(ਮਹਾਂ ਕਾਲ ਵਾਹਿਗੁਰੂ) ਜਿਸ ਨੇ ਸਾਰੀ ਪਰਜਾ ਆਪ (ਸਾਜੀ ਤੇ) ਸਵਾਰੀ, ਉਸ ਨੂੰ ਮੇਰੀ ਨਮਸਕਾਰ ਹੈ।

(ਉਸ ਸਿਰਜਨਹਾਰ ਨੇ) ਸੇਵਕਾਂ ਨੂੰ ਸੌ ਗੁਣਾ (ਆਤਮਿਕ) ਸੁੱਖ (ਬਖ਼ਸ਼) ਦਿੱਤੇ (ਅਤੇ ਧਰਮ) ਦੇ ਵੈਰੀਆਂ ਨੂੰ ਛਿੰਨ ਵਿੱਚ ਮਾਰ ਦਿੱਤਾ।੩੯੬।

(ਉਹ) ਅਕਾਲ ਪੁਰਖ ਹਰੇਕ ਹਿਰਦੇ ਦੀ ਅੰਦਰਲੀ (ਅਵਸਥਾ) ਜਾਣਦਾ ਹੈ। ਚੰਗੇ ਮੰਦੇ ਦੀ ਪੀੜਾ ਪਛਾਣਦਾ ਹੈ।

(ਉਹ ਪ੍ਰਭੂ) ਕੀੜੀ ਤੋਂ (ਲੈ ਕੇ) ਹਾਥੀ ਤੱਕ ਅਕਾਰ ਵਾਲੀ ਸਾਰੀ (ਸ੍ਰਿਸ਼ਟੀ), ਸਾਰਿਆਂ (ਜੀਆਂ) ਉਤੇ ਕਿਰਪਾ ਦ੍ਰਿਸ਼ਟੀ ਕਰਕੇ ਪ੍ਰਫੁਲਤ ਹੋ ਰਿਹਾ ਹੈ।੩੯੭।

(ਉਹ ਅਕਾਲ ਪੁਰਖ), ਸੰਤਾਂ ਦੇ ਦੁਖ ਪਾਉਣ ਤੇ ਦੁਖੀ (ਅਤੇ) ਸੰਤਾਂ ਦੇ ਸੁਖ ਪਾਉਣ ਤੇ ਸੁੱਖੀ ਹੁੰਦਾ ਹੈ।

ਏਕ ਏਕ ਕੀ ਪੀਰ ਪਛਾਨੈਂ ॥
ਘਟ ਘਟ ਕੇ ਪਟ ਪਟ ਕੀ ਜਾਨੈਂ॥੩੮੮॥
ਜਬ ਉਦਕਰਖ ਕਰਾ ਕਰਤਾਰਾ ॥
ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈਂ ਮਿਲਤ ਦੇਹ ਧਰ ਸਭਹੂੰ॥੩੮੯॥
ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥
ਆਪੁ ਆਪਨੀ ਬੂਝਿ ਉਚਾਰੈ ॥
ਤੁਮ ਸਭ ਹੀ ਤੇ ਰਹਤ ਨਿਰਾਲਮ ॥
ਜਾਨਤ ਬੇਦ ਭੇਦ ਅਰੁ ਆਲਮ॥੩੯੦॥
ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥
ਆਦਿ ਅਨੀਲ ਅਨਾਦਿ ਅਸੰਭ ॥
ਤਾ ਕਾ ਮੂੜ੍ਹ ਉਚਾਰਤ ਭੇਦਾ ॥
ਜਾ ਕੌ ਭੇਵ ਨ ਪਾਵਤ ਬੇਦਾ॥੩੯੧॥
ਤਾ ਕੌ ਕਰਿ ਪਾਹਨ ਅਨੁਮਾਨਤ ॥
ਮਹਾਂ ਮੂੜ੍ਹ ਕਛੁ ਭੇਦ ਨ ਜਾਨਤ ॥

---

ਬਿੰਦੀ ਰਹਿਤ: ਤਾ ਕਾ।

(ਉਹ ਪ੍ਰਭੂ) ਹਰੇਕ (ਵਿਅਕਤੀ) ਦੀ ਪੀੜਾ ਨੂ ਪਛਾਣਦਾ ਹੈ। ਹਰੇਕ (ਜੀਵ) ਦੇ ਹਿਰਦੇ ਦੀ (ਗੁਪਤ ਗਲ ਨੂੰ) ਜਾਣਦਾ ਹੈ।੩੮੮।

ਹੇ ਕਰਤਾਰ ! ਜਦੋਂ (ਤੁਸਾਂ ਸੰਸਾਰ ਦਾ) ਪਸਾਰਾ ਕੀਤਾ, ਤਦੋਂ ਸ੍ਰਿਸ਼ਟੀ ਨੇ ਬੇਅੰਤ ਸਰੀਰ ਧਾਰ ਲਏ।

ਜਦੋਂ ਤੁਸੀਂ (ਪ੍ਰਾਣ-ਸਤਾ) ਖਿਚ ਲੈਂਦੇ ਹੋ, (ਤਦੋਂ) ਸਾਰੇ ਸਰੀਰ ਧਾਰਨ ਵਾਲੇ ਤੁਹਾਡੇ ਵਿੱਚ ਹੀ ਸਮਾਅ ਜਾਂਦੇ ਹਨ।੩੮੯।

(ਫਿਰ) ਸ੍ਰਿਸ਼ਟੀ ਜਿਤਨੇ ਸਰੀਰ (ਜੀਵ) ਉਤਪੰਨ ਕਰਦੀ ਹੈ (ਹੇ ਪ੍ਰਭੂ ! ਹਰ ਜੀਵ) ਆਪੋ ਆਪਣੀ ਸਮਝ ਅਨੁਸਾਰ (ਤੁਹਾਡੀਆਂ ਸਿਫਤਾਂ) ਉਚਾਰਦਾ ਹੈ।

ਤੁਸੀਂ ਸਾਰਿਆਂ ਤੋਂ ਨਿਰਲੇਪ ਰਹਿੰਦੇ ਹੋ। (ਇਸ ਗਲ) ਦਾ ਭੇਦ ਧਰਮ-ਗ੍ਰੰਥ ਅਤੇ ਵਿਦਵਾਨ (ਭਲੀ ਪ੍ਰਕਾਰ) ਜਾਣਦੇ ਹਨ।੩੯੦।

(ਉਹ ਅਕਾਲ ਪੁਰਖ) ਅਕਾਰ ਤੋਂ ਰਹਿਤ, ਵਿਕਾਰਾਂ ਤੋਂ ਰਹਿਤ ਹੈ। (ਉਹ) ਸਭ ਦਾ ਮੁੱਢ ਹੈ, ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ ਅਤੇ ਸੁਤੇ ਪ੍ਰਕਾਸ਼ ਹੈ।

(ਇਹ) ਮੂਰਖ (ਜੀਵ) ਉਸ ਦਾ ਭੇਦ (ਦਸਣ ਦੀ ਫੜ ਮਾਰਦਾ ਹੈ) ਜਿਸ ਦਾ ਭੇਦ, ਬੇਦ ਵੀ ਨਹੀਂ ਪਾ ਸਕਦੇ।੩੯੧।

(ਜਿਹੜੇ ਜੀਵ) ਉਸ (ਅਕਾਲ ਪੁਰਖ) ਨੂੰ ਪੱਥਰ ਕਰਕੇ ਮੰਨਦੇ ਹਨ। (ਉਹ) ਮਹਾਂ ਮੂਰਖ (ਅਕਾਲ ਪੁਰਖ ਦੇ ਸਰੂਪ ਦਾ) ਰਤੀ ਭਰ ਵੀ ਭੇਦ ਨਹੀਂ ਜਾਣਦੇ।

ਮਹਾਂ ਦੇਵ ਕੌ ਕਹਤ ਸਦਾ ਸਿਵ ॥
ਨਿਰੰਕਾਰ ਕਾ ਚੀਨਤ ਨਹਿ ਭਿਵ॥੩੯੨॥

ਆਪੁ ਆਪੁਨੀ ਬੁਧਿ ਹੈ ਜੇਤੀ ॥
ਬਰਨਤ ਭਿੰਨ ਭਿੰਨ ਤੁਹਿ ਤੇਤੀ ॥
ਤੁਮਰਾ ਲਖਾ ਨ ਜਾਇ ਪਸਾਰਾ ॥
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥੩੯੩॥

ਏਕੈ ਰੂਪ ਅਨੂਪ ਸਰੂਪਾ ॥
ਰੰਕ ਭਯੋ ਰਾਵ ਕਹੀ ਭੂਪਾ ॥
ਅੰਡਜ ਜੇਰਜ ਸੇਤਜ ਕੀਨੀ ॥
ਉਤਭੁਜ ਖਾਨਿ ਬਹੁਰਿ ਰਚਿ ਦੀਨੀ॥੩੯੪॥

ਕਹੂੰ ਫੂਲਰਾਜਾ ਹ੍ਵੈ ਬੈਠਾ ॥
ਕਹੂੰ ਸਿਮਟਿ ਭਯੋ ਸੰਕਰੁ ਇਕੈਠਾ ॥
ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥
ਆਦਿ ਜੁਗਾਦਿ ਸਰੂਪ ਸੁਯੰਭਵ॥੩੯੫॥

ਅਬ ਰਛਾ ਮੇਰੀ ਤੁਮ ਕਰੋ ॥
ਸਿੱਖ ਉਬਾਰਿ ਅਸਿੱਖ ਸੰਘਰੋ ॥

(ਉਹ ਅਲ੍ਹੜ ਜੀਵ), ਸ਼ਿਵ ਜੀ ਨੂੰ ਸਦਾ (ਰਹਿਣ ਵਾਲਾ) ਪਾਰਬ੍ਰਹਮ ਕਹਿੰਦੇ ਹਨ, (ਪਰ) ਨਿਰੰਕਾਰ ਦਾ ਭੇਦ (ਉਕਾ ਹੀ) ਨਹੀਂ ਜਾਣਦੇ।੩੯੨।

(ਹੇ ਵਾਹਿਗੁਰੂ !) ਜਿਤਨੀ (ਕਿਸੇ ਦੀ) ਆਪੋ ਆਪਣੀ ਬੁੱਧੀ ਹੈ, ਉਹ ਉਸੇ (ਅਨੁਸਾਰ ਹੀ) ਤੈਨੂੰ ਭਿੰਨ ਭਿੰਨ ਰੂਪ ਵਿਚ ਵਰਨਣ ਕਰਦਾ ਹੈ।

(ਹੇ ਪ੍ਰਭੂ !) ਤੁਹਾਡਾ ਪਸਾਰਾ ਜਾਣਿਆ ਨਹੀਂ ਜਾ ਸਕਦਾ ਕਿ (ਤੁਸਾਂ) ਕਿਸ ਤਰੀਕੇ ਨਾਲ ਪਹਿਲਾਂ ਸੰਸਾਰ ਬਣਾਇਆ ।੩੯੩।

(ਉਹ ਅਕਾਲ ਪੁਰਖ) ਇਕੋ ਹੀ ਅਤਿ ਸੁੰਦਰ ਸਰੂਪ ਵਾਲਾ ਹੈ। ਕਿਤੇ (ਉਹ) ਕੰਗਾਲ ਬਣਿਆ ਹੋਇਆ ਹੈ, ਕਿਤੇ ਰਾਉ (ਅਮੀਰ), ਕਿਤੇ ਰਾਜਾ (ਬਣਿਆ ਹੋਇਆ) ਹੈ।

(ਅਕਾਲ ਪੁਰਖ ਜੀ ਨੇ ਪਹਿਲਾਂ) ਅੰਡਜ ਜੇਰਜ ਅਤੇ ਸੇਤਜ (ਤਿੰਨ ਖਾਣੀਆਂ ਦੀ) ਰਚਨਾ ਕੀਤੀ। ਫਿਰ ਉਤਭੁਜ (ਚੌਥੀ) ਖਾਣੀ ਪੈਦਾ ਕਰ ਦਿਤੀ।੩੯੪।

(ਉਹ ਅਕਾਲ ਪੁਰਖ) ਕਿਤੇ (ਕਰਤਾ ਰੂਪ ਵਿੱਚ) ਬ੍ਰਹਮਾ ਬਣੀ ਬੈਠਾ ਹੈ। ਕਿਤੇ (ਜਗਤ ਦੇ ਲੋਕਾਂ ਲਈ) ਸੁੰਗੜ ਕੇ ਇਕੱਠਾ ਹੋਇਆ ਕਲਿਆਣ ਸਰੂਪ (ਸ਼ਿਵ ਜੀ ਬਣਿਆ) ਹੋਇਆ ਹੈ।

(ਉਹ ਪ੍ਰਭੂ) ਸਾਰੀ ਸ੍ਰਿਸ਼ਟੀ ਅਸਚਰਜ ਰੂਪ ਦਿਖਾਈ ਜਾ ਰਿਹਾ ਹੈ। (ਉਹ) ਆਦਿ ਤੋਂ, ਜੁਗਾਂ ਦੇ ਆਦਿ ਤੋਂ ਆਪਣੇ ਆਪ ਪ੍ਰਕਾਸ਼ ਸਰੂਪ (ਵਿਚ ਟਿਕਿਆ ਹੋਇਆ ਹੈ)।੩੯੫।

(ਹੇ ਅਕਾਲ ਪੁਰਖ ! ਬੇਨਤੀ ਹੈ ਕਿ) ਹੁਣ ਤੁਸੀਂ ਮੇਰੀ ਰਖਿਆ ਕਰੋ। ਸਿੱਖਾਂ ਨੂੰ ਬਚਾਉ, ਅਤੇ ਅਸਿੱਖਾਂ ਦਾ ਨਾਸ਼ ਕਰੋ।

ਦੁਸ਼ਟ ਜਿਤੇ ਉਠਵਤ ਉਤਪਾਤਾ ॥
ਸਕਲ ਮਲੇਛ ਕਰੋ ਰਣ ਘਾਤਾ ॥ ੩੯੬ ॥
ਜੇ ਅਸਿਧੁਜ ਤਵ ਸਰਨੀ ਪਰੇ ॥
ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ॥
ਪੁਰਖ ਜਵਨ ਪਗੁ ਪਰੇ ਤਿਹਾਰੇ ॥
ਤਿਨ ਕੇ ਤੁਮ ਸੰਕਟ ਸਭ ਟਾਰੇ ॥ ੩੯੭ ॥
ਜੋ ਕਲਿ ਕੋ ਇਕ ਬਾਰ ਧਿਐ ਹੈ ॥
ਤਾ ਕੇ ਕਾਲ ਨਿਕਟਿ ਨਹਿ ਐ ਹੈ ॥
ਰੱਛਾ ਹੋਇ ਤਾਹਿ ਸਭ ਕਾਲਾ ॥
ਦੁਸਟ ਅਰਿਸਟ ਟਰੇ ਤਤਕਾਲਾ ॥ ੩੯੮ ॥
ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ ॥
ਤਾ ਕੇ ਤਾਪ ਤਨਕ ਮੋ ਹਰਿਹੋ ॥
ਰਿਧਿ ਸਿਧਿ ਘਰ ਮੋ ਸਭ ਹੋਈ ॥
ਦੁਸ਼ਟ ਛਾਹ ਛ੍ਵੈ ਸਕੈ ਨ ਕੋਈ ॥ ੩੯੯ ॥
ਏਕ ਬਾਰ ਜਿਨ ਤੁਮੈ ਸੰਭਾਰਾ ॥
ਕਾਲ ਫਾਸ ਤੇ ਤਾਹਿ ਉਬਾਰਾ ॥

---

**ਬਿੰਦੀ ਸਹਿਤ:** ਦੁਸ਼ਟ, ਅਰਿਸ਼ਟ, ਟਰੇਂ, ਜਾਹਿਂ।
ਬਿੰਦੀ ਰਹਿਤ: ਤਾ ਕੇ।

(ਹੇ ਅਕਾਲ ਪੁਰਖ ਜੀ !) ਜਿਤਨੇ ਵੀ ਦੋਖੀ ਉਪੱਦਰ ਪੈਦਾ ਕਰਨ ਵਾਲੇ ਉਠਦੇ ਹਨ, ਸਭ ਮਲੇਛਾਂ ਨੂੰ ਜੁੱਧ ਵਿੱਚ ਮਾਰ ਦਿਉ (ਭਾਵ ਨਾਸ਼ ਕਰ ਦਿਉ)।੩੯੬।

ਹੇ ਅਸਿਧੁਜ ! (ਝੰਡੇ ਉਤੇ ਕ੍ਰਿਪਾਨ ਦੇ ਨਿਸ਼ਾਨ ਵਾਲੇ ਮਹਾਂ ਕਾਲ ਜੀ !) ਜਿਹੜੇ (ਜੀਵ) ਤੁਹਾਡੀ ਸ਼ਰਨੀ ਪੈ ਗਏ, ਉਨ੍ਹਾਂ ਦੇ ਦੋਖੀ ਦੁਖੀ ਹੋ ਕੇ ਮਰ ਗਏ।

ਜਿਹੜੇ ਮਨੁੱਖ ਤੁਹਾਡੀ ਸ਼ਰਨੀ ਪੈ ਗਏ, ਉਨ੍ਹਾਂ ਦੇ (ਸਾਰੇ) ਦੁੱਖ ਕਲੇਸ਼ ਤੁਸਾਂ ਦੂਰ ਕਰ ਦਿੱਤੇ।੩੯੭।

ਜਿਹੜਾ (ਪੁਰਸ਼ ਆਪ) ਅਕਾਲ ਪੁਰਖ ਨੂੰ ਇਕ ਵਾਰ (ਇਕ ਚਿਤ ਹੋ ਕੇ) ਧਿਆਉਂਦਾ ਹੈ, ਉਸ ਦੇ ਨੇੜੇ ਕਾਲ ਨਹੀਂ ਆਉਂਦਾ ਹੈ।

ਉਸ (ਪੁਰਸ਼) ਦੀ ਰਖਿਆ ਹਰ ਸਮੇਂ ਹੁੰਦੀ ਹੈ। (ਉਨ੍ਹਾਂ ਦੇ) ਦੁਸ਼ਮਨ, ਦੋਖੀ ਤੁਰੰਤ ਟਲ ਜਾਂਦੇ ਹਨ।੩੯੮।

(ਹੇ ਅਕਾਲ ਪੁਰਖ !) ਜਿਨ੍ਹਾਂ ਮਨੁੱਖਾਂ ਦੇ ਸਰੀਰਾਂ ਵਲ (ਤੁਸੀਂ) ਕਿਰਪਾ ਦ੍ਰਿਸ਼ਟੀ ਨਾਲ ਵੇਖਦੇ ਹੋ, ਉਨ੍ਹਾਂ ਦੇ (ਸਮੂਹ) ਤਾਪ ਖਿਨ-ਮਾਤਰ ਵਿੱਚ ਦੂਰ ਕਰ ਦਿੰਦੇ ਹੋ।

(ਉਨ੍ਹਾਂ ਦੇ) ਘਰ ਵਿੱਚ ਹਰ ਤਰ੍ਹਾਂ ਦੀ ਰਿੱਧੀ ਸਿੱਧੀ (ਪ੍ਰਗਟ) ਹੋ ਜਾਂਦੀ ਹੈ। ਕੋਈ ਦੋਖੀ ਉਨ੍ਹਾਂ ਦੇ ਪਰਛਾਵੇ ਨੂੰ ਭੀ ਨਹੀਂ ਛੁਹ ਸਕਦਾ।੩੯੯।

(ਹੇ ਵਾਹਿਗੁਰੂ !) ਜਿਨ੍ਹਾਂ (ਜੀਆਂ) ਨੇ ਇਕ ਵਾਰ ਤੈਨੂੰ (ਪ੍ਰੇਮ ਨਾਲ) ਯਾਦ ਕੀਤਾ (ਭਾਵ ਸਿਮਰਿਆ, ਤੂੰ) ਉਨ੍ਹਾਂ ਨੂੰ ਮੌਤ ਦੀ ਫਾਹੀ ਤੋਂ ਬਚਾਅ ਲਿਆ।

ਜਿਨ ਨਰ ਨਾਮੁ ਤਿਹਾਰੋ ਕਹਾ ॥
ਦਾਰਿਦ ਦੁਸਟ ਦੋਖ ਤੇ ਰਹਾ ॥੪੦੦॥
ਖੜਗ ਕੇਤ ! ਮੈਂ ਸਰਣਿ ਤਿਹਾਰੀ ॥
ਆਪੁ ਹਾਥ ਦੈ ਲੇਹੁ ਉਬਾਰੀ ॥
ਸਰਬ ਠੌਰ ਮੋ ਹੋਹੁ ਸਹਾਈ ॥
ਦੁਸਟ ਦੋਖ ਤੇ ਲੇਹੁ ਬਚਾਈ॥੪੦੧॥



ਜਿਨ੍ਹਾਂ ਮਨੁੱਖਾਂ ਨੇ ਤੇਰਾ ਨਾਮ ਉਚਾਰਨ ਕੀਤਾ (ਉਹ) ਗਰੀਬੀ, ਦੁੱਖਾਂ ਦਲਿਦਰਾਂ ਤੋਂ ਰਹਿਤ ਹੋ ਗਏ।੪੦੦।

ਹੇ ਤੇਗ ਰੂਪ ਨਿਸ਼ਾਨ ਦੇ ਝੰਡੇ ਵਾਲੇ ! (ਸ਼ਕਤੀਸ਼ਾਲੀ ਮਹਾਂ ਕਾਲ ਜੀ !) ਮੈਂ ਤੁਹਾਡੀ ਸ਼ਰਣ ਵਿਚ ਆਇਆ ਹਾਂ। ਆਪਣਾ ਹੱਥ (ਸਹਾਰਾ) ਦੇ ਕੇ ਮੈਨੂੰ ਬਚਾਅ ਲਉ ਜੀ।

(ਹੇ ਪ੍ਰਭੂ !) ਸਭ ਥਾਵਾਂ ਤੇ (ਸਭ ਸਮੇਂ) ਮੇਰੇ ਸਹਾਈ ਹੋਵੋ, ਦੁਸ਼ਟਾਂ ਅਤੇ ਦੋਖੀਆਂ ਤੋਂ ਬਚਾਅ ਲਵੋ ਜੀ।੪੦੧।



## ਸਵੈਯਾ

ਪਾਂਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਂਖ ਤਰੈ ਨਹੀ ਆਨਯੋ॥
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤ ਏਕ ਨ ਮਾਨਯੋ ॥
ਸਿੰਮ੍ਰਿਤਿ ਸਾਸਤ੍ਰ ਬੇਦ ਸਭੈ
ਬਹੁ ਭੇਦ ਕਹੈ ਹਮ ਏਕ ਨ ਜਾਨਯੋ॥
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ
ਮੈ ਨ ਕਹਯੋ ਸਭ ਤੋਹਿ ਬਖਾਨਯੋ ॥

## ਦੋਹਰਾ

ਸਗਲ ਦੁਆਰ ਕਉ ਛਾਡਿ ਕੈ
ਗਹਿਓ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ
ਗੋਬਿੰਦ ਦਾਸ ਤੁਹਾਰ ॥

---

**ਬਿੰਦੀ ਸਹਿਤ:** ਆਨਯੋਂ, ਮਾਨਯੋਂ, ਬਖਾਨਯੋਂ, ਕਹੈਂ, ਜਾਨਯੋਂ।

## ਸਵੈਯਾ ॥

(ਹੇ ਅਕਾਲ ਪੁਰਖ ਜੀ!) ਜਦ ਤੋਂ ਮੈਂ ਤੁਹਾਡੇ ਚਰਨ ਫੜੇ ਹਨ, ਤਦ ਤੋਂ (ਮੈਂ, ਹੋਰ ਕਿਸੇ ਨੂੰ ਆਪਣੀਆਂ) ਅੱਖਾਂ ਹੇਠ ਨਹੀਂ ਲਿਆਂਦਾ (ਭਾਵ ਉਨ੍ਹਾਂ ਨੂੰ ਕੁਝ ਨਹੀਂ ਸਮਝਿਆ)।

ਰਾਮ (ਚੰਦਰ), ਮੁਹੰਮਦ, (ਇਨ੍ਹਾਂ ਦੇ ਧਰਮ ਗ੍ਰੰਥ) ਪੁਰਾਣ ਤੇ ਕੁਰਾਨ, (ਹੋਰ) ਅਨੇਕ ਮੱਤਾਂ ਵਾਲੇ (ਆਪੋ ਆਪਣਾ ਵੀਚਾਰ) ਦਸਦੇ ਹਨ, (ਪਰ ਉਨ੍ਹਾਂ ਵਿਚੋਂ ਮੈਂ) ਇਕ (ਵੀਚਾਰ ਵੀ) ਨਹੀਂ ਮੰਨਿਆ।

ਸਿਮ੍ਰਿਤੀਆਂ, ਸ਼ਾਸਤਰ ਸਾਰੇ ਵੇਦ (ਪ੍ਰਭੂ ਮਿਲਾਪ ਬਾਰੇ) ਬਹੁਤ ਭੇਦ ਕਹਿੰਦੇ ਹਨ ਪਰ ਮੈਂ (ਉਨ੍ਹਾਂ ਨੂੰ) ਨਹੀਂ ਸਮਝਿਆ (ਭਾਵ ਨਕਾਰ ਦਿਤੇ)।

ਹੇ ਖੜਗਧਾਰੀ (ਪਿਤਾ ਪਾਰਬ੍ਰਹਮ ਜੀ!) ਤੁਹਾਡੀ ਕਿਰਪਾ ਕਰਕੇ ਮੈਂ (ਆਪਣੇ ਕੋਲੋਂ ਕੁਝ) ਨਹੀਂ ਕਹਿਆ, (ਇਹ) ਸਭ ਤੁਹਾਡਾ ਆਖਿਆ ਹੋਇਆ ਹੀ (ਲਿਖਿਆ ਹੈ)।

## ਦੋਹਰਾ

(ਹੇ ਅਕਾਲ ਪੁਰਖ ਜੀ!, ਮੈਂ) ਸਾਰੇ ਦੁਆਰੇ ਛੱਡ ਕੇ (ਕੇਵਲ) ਤੁਹਾਡਾ ਦੁਆਰਾ ਆ ਫੜਿਆ ਹੈ।

(ਹੇ ਅਕਾਲ ਪੁਰਖ ਜੀ ! ਸਾਡੀ) ਬਾਂਹ ਫੜੇ ਦੀ ਲਾਜ (ਹੁਣ ਤੁਹਾਨੂੰ) ਹੈ। ਗੋਬਿੰਦ (ਸਿੰਘ ਤਾਂ) ਤੁਹਾਡਾ (ਨਿਮਾਣਾ ਜਿਹਾ) ਦਾਸ (ਸੇਵਕ) ਹੈ।

# ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰ ਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਇ
ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ
ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ
ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ
ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ
ਸਤਿਗੁਰੂ ਮੈ ਪਾਇਆ ॥੧॥
ਏ ਮਨ ਮੇਰਿਆ !
ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ
ਦੂਖ ਸਭਿ ਵਿਸਾਰਣਾ ॥

ਰਾਮਕਲੀ ਰਾਗ ਦਾ ਨਾਉਂ ਹੈ। 'ਮਹਲਾ ੩' ਇਸ ਬਾਣੀ ਦੇ ਰਚਨਹਾਰ ਸ੍ਰੀ ਗੁਰੂ ਅਮਰਦਾਸ ਜੀ ਦਾ ਲਖਾਇਕ ਹੈ। 'ਅਨੰਦੁ' ਇਸ ਬਾਣੀ ਦਾ ਨਾਉਂ ਹੈ।

ਏਕ ਓਅੰਕਾਰ (ਇਕ ਰੱਸ ਵਿਆਪਕ ਪਰਮਾਤਮਾ ਦਾ ਮਿਲਾਪ), ਸੱਚੇ ਗੁਰੂ ਦੀ ਕਿਰਪਾ ਦੁਆਰਾ ਹੁੰਦਾ ਹੈ।

ਹੇ ਮੇਰੀ ਮਾਂ ! (ਮੇਰੇ ਹਿਰਦੇ ਅੰਦਰ) ਆਤਮਿਕ-ਖੇੜਾ ਆ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਨੂੰ ਪਾ ਲਿਆ ਹੈ।

(ਮੈਂ) ਸਤਿਗੁਰੂ ਨੂੰ ਤਾਂ (ਹਠ ਕਰਮਾਂ ਤੋਂ ਰਹਿਤ) ਸਹਜ (ਗਿਆਨ) ਨਾਲ ਪਾਇਆ ਹੈ (ਜਿਸ ਕਰਕੇ ਮੇਰੇ) ਮਨ ਵਿੱਚ ਖੁਸ਼ੀਆਂ ਪ੍ਰਗਟ ਹੋ ਗਈਆਂ ਹਨ।

(ਇਹਨਾਂ ਖੁਸ਼ੀਆਂ ਵਿੱਚ ਸ਼ਾਮਲ ਹੋਣ ਲਈ) ਅਮੋਲਕ ਰਾਗ, (ਰਾਗਾਂ ਦੇ) ਪਰਿਵਾਰ ਅਤੇ ਸੁੰਦਰ ਰਾਗਣੀਆਂ, ਸ਼ਬਦ-(ਕੀਰਤਨ) ਗਾਉਣ ਆਈਆਂ ਹਨ।

(ਹੇ ਰਾਗਣੀਓ !) ਹਰੀ ਦਾ ਸ਼ਬਦ (ਕੀਰਤਨ) ਗਾਉ (ਪਰ ਉਨ੍ਹਾਂ ਨਾਲ ਮਿਲ ਕੇ ਗਾਉ) ਜਿਨ੍ਹਾਂ ਨੇ (ਹਰੀ ਨੂੰ ਆਪਣੇ) ਮਨ ਵਿੱਚ ਵਸਾਇਆ ਹੈ।

ਨਾਨਕ ਆਖਦਾ ਹੈ ਕਿ (ਹੁਣ ਮੈਨੂੰ) ਆਤਮਿਕ ਖੇੜਾ ਪ੍ਰਾਪਤ ਹੋ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਨੂੰ ਪਾ ਲਿਆ ਹੈ।੧।

ਹੇ ਮੇਰੇ ਮਨ ! ਤੂੰ ਹਮੇਸ਼ਾਂ ਹੀ ਹਰੀ ਦੇ ਨਾਲ ਰਹੁ (ਭਾਵ ਉਸ ਦੀ ਹਜ਼ੂਰੀ ਵਿੱਚ, ਰਹਿਆ ਕਰ, ਨਾਮ ਸਿਮਰਨ ਵਿੱਚ ਜੁੜਿਆ ਰਹੁ)।

ਹੇ ਮੇਰੇ ਮਨ ! ਤੂੰ ਹਰੀ ਨਾਲ (ਜੁੜਿਆ) ਰਹੁ (ਕਿਉਂਕਿ ਉਹ ਹਰੀ) ਸਾਰੇ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ।

ਅੰਗੀਕਾਰੁ ਓਹੁ ਕਰੇ ਤੇਰਾ
ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥ ਸੁਆਮੀ
ਸੋ ਕਿਉ ਮਨਹੁ ਵਿਸਰੇ ॥
ਕਹੈ ਨਾਨਕੁ ਮੰਨ ਮੇਰੇ !
ਸਦਾ ਰਹੁ ਹਰਿ ਨਾਲੇ ॥੨॥

ਸਾਚੇ ਸਾਹਿਬਾ! ਕਿਆ ਨਾਹੀ ਘਰਿ ਤੇਰੈ॥

ਘਰਿ ਤ ਤੇਰੈ ਸਭੁ ਕਿਛੁ ਹੈ
ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ
ਨਾਮੁ ਮਨਿ ਵਸਾਵਏ ॥
ਨਾਮੁ ਜਿਨ ਕੈ ਮਨਿ ਵਸਿਆ
ਵਾਜੇ ਸਬਦ ਘਨੇਰੇ ॥
ਕਹੈ ਨਾਨਕੁ ਸਚੇ ਸਾਹਿਬ !
ਕਿਆ ਨਾਹੀ ਘਰਿ ਤੇਰੈ ॥੩॥

ਸਾਚਾ ਨਾਮੁ ਮੇਰਾ ਆਧਾਰੋ ॥

(ਹੇ ਜੀਵ !) ਉਹ (ਹਰੀ) ਤੇਰਾ ਅੰਗੀਕਾਰ (ਭਾਵ ਪੱਖ) ਕਰਨ ਵਾਲਾ (ਅਤੇ) ਸਾਰੇ ਕੰਮਾਂ ਨੂੰ ਸਵਾਰਨ ਵਾਲਾ ਹੈ।

(ਜਿਹੜਾ) ਸੁਆਮੀ ਸਾਰੀਆਂ ਗੱਲਾਂ (ਕਰਨ ਕਰਾਉਣ ਦੇ) ਸਮਰਥ (ਸ਼ਕਤੀਵਾਨ) ਹੈ, (ਤੂੰ) ਉਸ ਨੂੰ (ਆਪਣੇ) ਮਨ ਤੋਂ ਕਿਉਂ ਵਿਸਾਰਦਾ ਹੈਂ?

ਨਾਨਕ ਆਖਦਾ ਹੈ- ਹੇ ਮੇਰੇ ਮਨ ! (ਤੂੰ ਨਾਮ-ਸਿਮਰਨ ਦੁਆਰਾ) ਸਦਾ ਹਰੀ ਨਾਲ (ਜੁੜਿਆ) ਰਹੁ।੨।

ਹੇ ਸੱਚੇ ਮਾਲਕਾ ! ਤੇਰੇ ਘਰ ਵਿੱਚ ਕਿਹੜੀ (ਵਸਤੂ, ਦਾਤਿ ਜਾਂ ਕਰਾਮਾਤ) ਨਹੀਂ ਹੈ? (ਭਾਵ ਸਭ ਕੁਝ ਹੈ)।

ਤੇਰੇ ਘਰ ਵਿਚ ਤਾਂ ਹਰੇਕ (ਵਸਤੂ) ਹੈ (ਪਰ) ਜਿਸ ਨੂੰ (ਤੂੰ ਜਿਹੜੀ ਦਾਤਿ) ਦੇਂਦਾ ਹੈਂ, ਉਹੀ (ਉਸ ਨੂੰ) ਪ੍ਰਾਪਤ ਕਰਦਾ ਹੈ।

(ਉਹੀ ਜੀਵ) ਸਦੀਵ-ਕਾਲ ਤੇਰੀ ਸਿਫਤ ਸ਼ਲਾਘਾ (ਵਿੱਚ ਜੁੜਿਆ ਰਹਿੰਦਾ ਹੈ ਅਤੇ) ਨਾਮ ਨੂੰ (ਆਪਣੇ) ਮਨ ਵਿੱਚ ਵਸਾਉਂਦਾ ਹੈ।

ਜਿਨ੍ਹਾਂ ਦੇ ਮਨ ਵਿਚ (ਤੇਰਾ ਪਵਿੱਤਰ) ਨਾਮ ਵਸ ਗਿਆ ਹੈ (ਉਨ੍ਹਾਂ ਦੇ ਹਿਰਦੇ ਰੂਪੀ) ਘਰ ਵਿੱਚ (ਆਤਮਿਕ ਸ਼ਬਦ ਦੇ) ਬਹੁਤ (ਵਾਜੇ) ਵਜ ਰਹੇ ਹਨ।

ਨਾਨਕ ਆਖਦਾ ਹੈ ਕਿ ਹੇ ਸੱਚੇ ਮਾਲਕ ! ਤੇਰੇ ਘਰ ਵਿਚ ਕਿਹੜੀ (ਵਸਤੂ) ਨਹੀਂ? (ਭਾਵ ਸਭ ਕੁਝ ਹੈ)।੩।

(ਹੇ ਗੁਰੂ ਪਿਆਰਿਓ! ਸੱਚੇ ਸਾਹਿਬ ਦਾ) ਨਾਮ ਮੇਰਾ ਜੀਵਨ ਆਸਰਾ ਹੈ।

ਸਾਚੁ ਨਾਮੁ ਅਧਾਰੁ ਮੇਰਾ
ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖੁ ਮਨਿ ਆਇ ਵਸਿਆ
ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ
ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ !
ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥੪॥

ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥

ਘਰਿ ਸਭਾਗੈ ਸਬਦ ਵਾਜੇ
ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ
ਕਾਲੁ ਕੰਟਕੁ ਮਾਰਿਆ ॥

ਧੁਰਿ ਕਰਮਿ ਪਾਇਆ ਤੁਧੁ ਜਿਨ ਕਉ
ਸਿ ਨਾਮਿ ਹਰਿ ਕੈ ਲਾਗੇ ॥

ਸੱਚਾ ਨਾਮ ਮੇਰਾ (ਪੂਰਨ) ਅਧਾਰ ਹੈ, ਜਿਸ ਨੇ (ਮੇਰੇ ਮਨ ਤਨ ਦੀਆਂ) ਸਾਰੀਆਂ ਭੁੱਖਾਂ ਦੂਰ ਕਰ ਦਿੱਤੀਆਂ ਹਨ।

ਜਿਸ (ਨਾਮ) ਨੇ (ਮਾਨਸਿਕ) ਸ਼ਾਂਤੀ ਅਤੇ (ਆਤਮਿਕ) ਸੁਖ (ਪੈਦਾ) ਕਰਕੇ, ਮੇਰੀਆਂ ਸਮੂਹ ਇਛਾਵਾਂ ਪੂਰਨ ਕਰ ਦਿੱਤੀਆਂ ਹਨ (ਉਹ ਨਾਮ ਮੇਰੇ) ਮਨ ਵਿਚ ਆ ਕੇ ਵੱਸ ਗਿਆ ਹੈ।

ਜਿਸ (ਗੁਰੂ) ਦੀਆਂ ਇਤਨੀਆਂ (ਵੱਡੀਆਂ) ਵਡਿਆਈਆਂ ਹਨ, (ਮੈਂ ਉਸ) ਗੁਰੂ ਤੋਂ ਸਦਾ ਲਈ (ਆਪਣਾ ਆਪ) ਨਿਛਾਵਰ ਕਰ ਦਿੱਤਾ ਹੈ।
ਨਾਨਕ ਆਖਦਾ ਹੈ ਕਿ ਹੇ ਸੰਤਹੁ ! (ਸਤਿਸੰਗੀ ਜਨੋ ! ਸੁਣੋ (ਤੁਸੀਂ) ਸੱਚੇ ਸ਼ਬਦ ਨਾਲ ਪਿਆਰ ਕਰੋ।

(ਹੇ ਗੁਰੂ ਪਿਆਰਿਓ ! ਸਹੀ ਅਰਥਾਂ ਵਿੱਚ) ਸੱਚਾ ਨਾਮ ਹੀ ਮੇਰਾ ਜੀਵਨ ਆਸਰਾ ਹੈ।੪।

(ਹੇ ਸਾਹਿਬ ਜੀ !) ਉਸ ਭਾਗਾਂ ਵਾਲੇ ਹਿਰਦੇ ਵਿੱਚ ਪੰਚ ਸ਼ਬਦ ਵੱਜੇ ਹਨ, (ਕੇਵਲ) ਉਸ ਭਾਗਾਂ ਵਾਲੇ ਹਿਰਦੇ ਵਿਚ ਹੀ ਵਜੇ ਹਨ, ਜਿਸ (ਹਿਰਦੇ ਰੂਪੀ) ਘਰ ਵਿੱਚ (ਆਪ ਜੀ ਨੇ ਨਾਮ) ਸ਼ਕਤੀ ਟਿਕਾਅ ਕੇ ਰਖੀ ਹੈ।

(ਹੇ ਸਾਹਿਬ ਜੀਓ! ਤੁਸਾਂ ਉਸ ਮਨੁੱਖ ਦੇ ਅੰਦਰੋਂ) ਪੰਚ ਦੂਤ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਵਸ ਵਿੱਚ ਕਰ ਦਿੱਤੇ (ਅਤੇ ਦੁਖਦਾਈ) ਕਾਲੁ-ਕੰਟਕੁ ਮਾਰ ਦਿੱਤਾ।

(ਹੇ ਦਾਤਾ ਜੀਓ !) ਤੁਸਾਂ ਧੁਰ ਤੋਂ ਜਿਨ੍ਹਾਂ (ਜਗਿਆਸੂਆਂ) ਦੇ ਭਾਗਾਂ ਵਿੱਚ (ਨਾਮ) ਪਾ ਦਿੱਤਾ, ਉਹੀ (ਜੀਵ, ਆਪ) ਹਰੀ ਦੇ ਨਾਮ ਵਿੱਚ ਲੱਗ ਗਏ (ਭਾਵ ਲੀਨ ਹੋ ਗਏ)।

ਕਹੈ ਨਾਨਕੁ ਤਹ ਸੁਖੁ ਹੋਆ
ਤਿਤੁ ਘਰਿ ਅਨਹਦ ਵਾਜੇ ॥੫॥
ਅਨਦੁ ਸੁਣਹੁ ਵਡਭਾਗੀਹੋ
ਸਗਲ ਮਨੋਰਥ ਪੂਰੇ॥
ਪਾਰਬ੍ਰਹਮੁ ਪ੍ਰਭੁ ਪਾਇਆ
ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ
ਉਤਰੇ ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ
ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ
ਸਤਿਗੁਰ ਰਹਿਆ ਭਰਪੂਰੇ ॥
ਬਿਨਵੰਤਿ ਨਾਨਕ ਗੁਰ ਚਰਣ ਲਾਗੇ
ਵਾਜੇ ਅਨਹਦ ਤੂਰੇ ॥੪੦॥੧॥



ਨਾਨਕ ਆਖਦਾ ਹੈ ਕਿ ਉਥੇ ਹੀ (ਅਮਰ) ਸੁੱਖ ਹੋਇਆ (ਅਤੇ) ਉਸ (ਹਿਰਦੇ ਰੂਪੀ) ਘਰ ਵਿਚ ਹੀ ਇਕ ਰਸ ਵਜਣ ਵਾਲੇ (ਅਨਹਦ-ਸ਼ਬਦ ਦੇ ਵਾਜੇ) ਵਜੇ।੫।
ਹੇ ਵੱਡੇ ਭਾਗਾਂ ਵਾਲਿਓ ! ਅਨੰਦ (ਬਾਣੀ ਨੂੰ ਪ੍ਰੇਮ ਨਾਲ) ਸੁਣੋ (ਜਿਸ ਜਗਿਆਸੂ ਨੇ ਸੱਚੇ ਦਿਲੋਂ ਇਹ ਬਾਣੀ ਸ੍ਰਵਣ ਕੀਤੀ ਹੈ ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ।

(ਜਿਸ ਅਨੰਦ ਬਾਣੀ ਦੇ ਸ੍ਰੋਤੇ ਨੇ) ਪਾਰਬ੍ਰਹਮ ਪ੍ਰਭੂ ਨੂੰ ਪਾ ਲਿਆ, (ਉਸ ਦੇ) ਸਾਰੇ ਝੋਰੇ-ਕਲੇਸ਼ ਦੂਰ (ਭਾਵ ਨਾਸ਼) ਹੋ ਗਏ।
(ਜਿਸ ਨੇ ਇਹ ਅਨੰਦ ਰੂਪ) ਸੱਚੀ ਬਾਣੀ (ਸੱਚੇ ਹਿਰਦੇ ਨਾਲ) ਸੁਣੀ, (ਉਸ ਦੇ ਸਭ) ਦੁੱਖ, ਬਿਮਾਰੀਆਂ, ਸੰਤਾਪ ਦੂਰ ਹੋ ਗਏ।
(ਓਹ ਸਾਰੇ) ਸੰਤ ਸੱਜਣ ਪ੍ਰਸੰਨ ਹੋ ਗਏ, (ਜਿਨ੍ਹਾਂ ਨੇ) ਪੂਰੇ ਗੁਰੂ ਪਾਸੋਂ (ਰਹੱਸਮਈ ਅਨੰਦ ਬਾਣੀ ਦੀ ਮਹੱਤਤਾ) ਸਮਝ ਲਈ।

(ਅਨੰਦੁ ਬਾਣੀ) ਸੁਣਨ ਵਾਲੇ ਪਵਿੱਤਰ (ਤੇ) ਕਹਿਣ ਵਾਲੇ (ਵੀ) ਪਵਿੱਤਰ ਹੋ ਗਏ (ਕਿਉਂਕਿ) ਸਤਿਗੁਰੂ (ਆਪ ਇਸ ਬਾਣੀ ਵਿੱਚ) ਨਿਰੰਤਰ ਵੱਸ ਰਹਿਆ ਹੈ।

ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਜਿਹੜੇ ਜੀਵ ਸਤਿ) ਗੁਰੂ ਦੀ ਚਰਨੀਂ ਲਗ ਗਏ (ਉਨ੍ਹਾਂ ਦੇ ਹਿਰਦੇ ਵਿੱਚ) ਅਨਹਦ (ਸ਼ਬਦ) ਦੇ ਵਾਜੇ (ਵੱਜ) ਗਏ ।੪੦।੧।



## ਮੁੰਦਾਵਣੀ ਮਹਲਾ ੫ ॥

ਥਾਲ ਵਿਚਿ ਤਿੰਨਿ ਵਸਤੂ ਪਈਓ
ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮ ਠਾਕੁਰ ਕਾ ਪਇਓ
ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ
ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ
ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ
ਸਭੁ ਨਾਨਕ ਬ੍ਰਹਮ ਪਸਾਰੋ ॥੧॥

## ਸਲੋਕ ਮਹਲਾ ੫ ॥

ਤੇਰਾ ਕੀਤਾ ਜਾਤੋ ਨਾਹੀ
ਮੈਨੋ ਜੋਗ ਕੀਤੋਈ ॥

---

**ਬਿੰਦੀ ਸਹਿਤ:** ਨਹੰ, ਨਾਹੀਂ।

## ਮੁੰਦਾਵਣੀ ਮਹਲਾ ੫ ॥

(ਹੇ ਗੁਰੂ ਪਿਆਰਿਓ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ਬਦ ਰੂਪੀ) ਥਾਲ ਵਿਚ ਸਤ, ਸੰਤੋਖ (ਅਤੇ ਬ੍ਰਹਮ) ਵੀਚਾਰ, ਤਿੰਨ ਵਸਤੂਆਂ ਪਈਆਂ ਹੋਈਆਂ ਹਨ।

(ਇਸ ਥਾਲ ਵਿਚ) ਪਰਮੇਸ਼ਰ ਦਾ ਅੰਮ੍ਰਿਤ ਨਾਮ ਵੀ ਪਿਆ ਹੋਇਆ ਹੈ, ਜਿਸ ਦਾ ਸਭ (ਸਤਿਸੰਗੀਆਂ) ਨੂੰ ਅਧਾਰ (ਭਾਵ ਆਸਰਾ) ਹੈ।
ਜੇ ਕੋਈ (ਜੀਵ, ਇਨ੍ਹਾਂ ਵਸਤਾਂ ਨੂੰ) ਖਾਂਦਾ ਹੈ, ਭੁੰਚਦਾ (ਭਾਵ ਰੱਸ ਰੱਸ ਕੇ ਖਾਂਦਾ ਹੈ), ਉਸ ਦਾ (ਜੀਵਨ) ਉਧਾਰ ਹੋ ਜਾਂਦਾ ਹੈ।
(ਹੇ ਜੀਵ !) ਇਹ (ਨਾਮ ਰੂਪੀ ਅਮੋਲਕ) ਵਸਤੂ ਤਿਆਗੀ ਨਹੀਂ ਜਾ ਸਕਦੀ, ਹਰ ਰੋਜ਼ (ਭਾਵ ਸਦਾ ਹੀ ਇਸ ਨੂੰ ਆਪਣੇ) ਹਿਰਦੇ ਵਿਚ (ਸੰਭਾਲ ਕੇ) ਰਖ।

ਸੰਸਾਰ ਘੁਪ-ਹਨੇਰਾ (ਅੰਧ-ਗਹੇਰਾ) ਹੈ, ਗੁਰੂ ਦੇ ਚਰਨਾ ਨਾਲ ਲਗ ਕੇ ਹੀ (ਇਸ ਸੰਸਾਰ ਤੋਂ) ਤਰਿਆ ਜਾ ਸਕਦਾ ਹੈ, (ਤੱਤ ਇਹ ਹੈ ਕਿ ਗੁਰੂ ਦੇ ਚਰਨ ਪਰਸਿਆਂ) ਸਭ ਕੁਝ ਬ੍ਰਹਮ ਦਾ ਪਾਸਾਰਾ ਹੀ ਦਿਖਾਈ ਦੇਣ ਲਗ ਜਾਂਦਾ ਹੈ।੧।

## ਸਲੋਕ ਮਹਲਾ ੫ ॥

(ਹੇ ਸਾਈਆਂ ਜੀਓ! ਮੈਂ) ਤੇਰਾ ਕੀਤਾ (ਕੋਈ ਉਪਕਾਰ ਵੀ) ਨਹੀਂ ਜਾਣਿਆ (ਫਿਰ ਵੀ, ਤੂੰ) ਮੈਨੂੰ ਸੇਵਾ (ਕਰਨ ਦੇ) ਯੋਗ ਬਣਾ ਦਿੱਤਾ।

ਮੈ ਨਿਰਗੁਣਿਆਰੇ ਕੋ ਗੁਣੁ ਨਾਹੀ
ਆਪੇ ਤਰਸ ਪਇਓ ਈ ॥
ਤਰਸੁ ਪਇਆ ਮਿਹਰਾਮਤਿ ਹੋਈ
ਸਤਿਗੁਰੁ ਸਜਣੁ ਮਿਲਿਆ ॥
ਨਾਨਕ ਨਾਮੁ ਮਿਲੈ ਤਾਂ ਜੀਵਾਂ
ਤਨੁ ਮਨੁ ਥੀਵੈ ਹਰਿਆ ॥੧॥



---

**ਬਿੰਦੀ ਸਹਿਤ:** ਨਾਹੀਂ।
**ਫੁਟਕਲ :** 'ਮਿਹਰਾਮਤਿ' ਜੁੜਤ ਪਦ ਹੈ, 'ਮਿਹ ਰਾਮਤਿ' ਨਹੀਂ ਉਚਾਰਨਾ।

ਮੈਂ ਗੁਣਾਂ ਤੋਂ ਸਖਣੇ ਵਿੱਚ ਕੋਈ ਗੁਣ ਨਹੀਂ ਸੀ, (ਤੈਨੂੰ) ਆਪ ਹੀ (ਮੇਰੇ ਉਤੇ) ਤਰਸ ਆਇਆ।

(ਹੇ ਪ੍ਰਭੂ ! ਮੇਰੀ ਦਸ਼ਾ ਵੇਖ ਕੇ ਤੈਨੂੰ) ਤਰਸ ਆਇਆ (ਤੇਰੀ) ਮਿਹਰ ਹੋਈ, (ਜਿਸ ਦੇ ਫਲਸਰੂਪ ਮੈਨੂੰ ਆਪਣਾ) ਸਤਿਗੁਰ ਸਜਣ (ਸੁਹਿਰਦ ਮਿੱਤਰ) ਮਿਲ ਪਿਆ।
ਨਾਨਕ (ਇਹ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ ! ਤੇਰਾ ਅੰਮ੍ਰਿਤ) ਨਾਮ (ਸਦਾ ਲਈ ਮੈਨੂੰ) ਮਿਲੇ ਤਾਂ (ਜੋ ਮੈਂ) ਜੀਊਂਦਾ ਰਹਾਂ (ਨਾਲ ਹੀ ਮੇਰਾ) ਸਰੀਰ ਤੇ ਮਨ ਵੀ ਹਰਾ-ਭਰਾ (ਭਾਵ ਖਿੜਿਆ) ਰਹੇ।੧।



# ਸੋਹਿਲਾ

## ਰਾਗੁ ਗਉੜੀ ਦੀਪਕੀ ਮਹਲਾ ੧

ੴ ਸਤਿਗੁਰ ਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ
ਕਰਤੇ ਕਾ ਹੋਇ ਬੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ
ਸਿਵਰਿਹੁ ਸਿਰਜਣਹਾਰੋ ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ ਸੋਹਿਲੈ
ਸਦਾ ਸੁਖੁ ਹੋਇ ॥੧॥ ਰਹਾਉ॥
ਨਿਤ ਨਿਤ ਜੀਅੜੇ ਸਮਾਲੀਅਨਿ
ਦੇਖੈਗਾ ਦੇਵਣਹਾਰੁ ॥
ਤੇਰੈ ਦਾਨੈ ਕੀਮਤਿ ਨਾ ਪਵੈ
ਤਿਸ ਦਾਤੇ ਕਵਣੁ ਸੁਮਾਰੁ ॥੨॥
ਸੰਬਤਿ ਸਾਹਾ ਲਿਖਿਆ
ਮਿਲਿ ਕਰਿ ਪਾਵਹੁ ਤੇਲੁ ॥

---

ਬਿੰਦੀ ਸਹਿਤ: ਮੈਂ।

## ਸੋਹਿਲਾ (ਬਾਣੀ ਦਾ ਨਾਮ)

## ਰਾਗੁ ਗਉੜੀ ਦੀਪਕੀ ਮਹਲਾ ੧ ॥

ੴ ਸਤਿਗੁਰ ਪ੍ਰਸਾਦਿ

(ਹੇ ਭਾਈ!) ਜਿਸ (ਸਤਿ ਸੰਗਤ ਰੂਪ) ਘਰ ਵਿਚ ਕਰਤਾ (ਪੁਰਖ ਦੀ) ਕੀਰਤੀ (ਸਿਫਤਿ-ਸਾਲਾਹ) ਕੀਤੀ ਜਾਂਦੀ ਹੋਵੇ, (ਅਤੇ) ਕਰਤਾ (ਪੁਰਖ ਜੀ ਦੇ ਗੁਣਾਂ ਦਾ) ਵੀਚਾਰ ਹੁੰਦਾ ਹੋਵੇ ਉਸ ਘਰ ਵਿਚ (ਬੈਠ ਕੇ ਕਰਤਾ ਪੁਰਖ ਜੀ ਦਾ) ਜਸ ਗਾਇਨ ਕਰੋ ਅਤੇ ਸਿਰਜਨਹਾਰ ਨੂੰ ਸਿਮਰਦੇ ਰਹਿਆ ਕਰੋ।੧।

(ਹੇ ਸਤਿਸੰਗੀਓ !) ਤੁਸੀਂ ਮੇਰੇ ਨਿਰਭਉ (ਪ੍ਰਭੂ) ਦਾ ਸੋਹਿਲਾ (ਜੱਸੁ) ਗਾਇਨ ਕਰੋ। ਮੈਂ ਸਦਕੇ ਜਾਂਦਾ ਹਾਂ ਜਿਸ ਦੇ ਜੱਸੁ (ਗਾਇਨ ਨਾਲ) ਸਦਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ।੧।ਰਹਾਉ।

(ਹੇ ਭਾਈ !) ਹਰ ਰੋਜ਼ (ਸਾਰੇ ਜੀਵ ਜਿਸ ਵਾਹਿਗੁਰੂ ਵਲੋਂ) ਸੰਭਾਲੇ ਜਾਂਦੇ ਹਨ, (ਉਹ) ਦੇਵਣਹਾਰ (ਕਰਤਾਰ ਤੈਨੂੰ ਵੀ ਅਵੱਸ਼) ਵੇਖੇਗਾ (ਭਾਵ ਤੇਰੀ ਸਾਰ ਕਰੇਗਾ)।

(ਹੇ ਜੀਵ ! ਜਿਸ ਦਾਤੇ ਦੇ) ਦਾਨ ਦੀ ਤੇਰੇ ਪਾਸੋਂ ਕੀਮਤਿ ਨਹੀਂ ਪੈ ਸਕਦੀ, ਤੂੰ ਉਸ ਦਾਤੇ ਦਾ ਕੀ ਅੰਦਾਜ਼ਾ ਲਾ ਸਕਦਾ ਹੈ? (ਭਾਵ ਉਹ ਬੇ-ਸ਼ੁਮਾਰ ਹੈ)।੨।

(ਹੇ ਸਹੇਲੀਓ ! ਜਿਵੇਂ) ਵਿਆਹ ਦਾ ਸੰਮਤ ਲਿਖਿਆ (ਹੁੰਦਾ ਹੈ ਤਿਵੇਂ ਜਿੰਦ ਵਹੁਟੀ ਦਾ ਮੌਤ ਲਾੜੇ ਨਾਲ ਪ੍ਰਨਾਉਣ ਦਾ, ਸੰਸਾਰ ਤੋਂ ਜਾਣ ਦਾ) ਸਾਹਾ (ਮਹੂਰਤ) ਧੁਰੋਂ ਹੀ ਲਿਖਿਆ ਹੁੰਦਾ ਹੈ (ਆਓ, ਸਾਰੀਆਂ) ਮਿਲ ਕੇ (ਮੈਨੂੰ) ਤੇਲ ਪਾਉ।

ਦੇਹੁ ਸਜਣ ਅਸੀਸੜੀਆ
ਜਿਉ ਹੋਵੈ ਸਾਹਿਬ ਸਿਉ ਮੇਲੁ॥੩॥
ਘਰਿ ਘਰਿ ਏਹੋ ਪਾਹੁਚਾ
ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ
ਨਾਨਕ ਸੇ ਦਿਹ ਆਵੰਨਿ ॥੪॥੧॥

## ਰਾਗੁ ਆਸਾ ਮਹਲਾ ੧ ॥

ਛਿਅ ਘਰ ਛਿਅ ਗੁਰ ਛਿਅ ਉਪਦੇਸ॥
ਗੁਰੁ ਗੁਰੁ ਏਕੋ ਵੇਸ ਅਨੇਕ ॥੧॥
ਬਾਬਾ! ਜੈ ਘਰਿ ਕਰਤੇ ਕੀਰਤਿ ਹੋਇ॥
ਸੋ ਘਰੁ ਰਾਖੁ ਵਡਾਈ ਤੋਇ॥੧॥ ਰਹਾਉ॥
ਵਿਸੁਏ ਚਸਿਆ ਘੜੀਆ ਪਹਰਾ
ਥਿਤੀ ਵਾਰੀ ਮਾਹੁ ਹੋਆ ॥
ਸੂਰਜੁ ਏਕੋ ਰੁਤਿ ਅਨੇਕ ॥
ਨਾਨਕ ਕਰਤੇ ਕੇ ਕੇਤੇ ਵੇਸ॥੨॥੨॥

---

**ਬਿੰਦੀ ਸਹਿਤ:** ਜਿਉਂ, ਦਿੰਹ, ਘੜੀਆਂ, ਥਿੰਤੀਂ।

ਹੇ ਸਜਣ-ਮਿਤਰੋ ! (ਮੈਨੂੰ ਪ੍ਰੀਤਮ ਪਾਸ ਜਾਣ ਲਗਿਆਂ ਸ਼ੁੱਭ ਅਸੀਸਾਂ ਦਿਓ ਜਿਸ ਕਰਕੇ (ਮੇਰਾ, ਸੱਚੇ) ਸਾਹਿਬ ਨਾਲ ਮੇਲ-ਮਿਲਾਪ ਹੋ ਜਾਵੇ।੩।
ਘਰ ਘਰ ਵਿਚ (ਜਿਵੇਂ ਵਿਆਹ ਦਾ ਸੱਦਾ ਪਹੁੰਚਦਾ) ਹੈ। (ਇਸੇ ਤਰ੍ਹਾਂ, ਮੌਤ ਦੇ) ਸਦੜੇ (ਸੰਸਾਰ ਵਿੱਚ) ਹਰ ਰੋਜ਼ ਹੀ ਪੈਂਦੇ ਰਹਿੰਦੇ ਹਨ।

ਨਾਨਕ (ਗੁਰੂ ਜੀ ਆਖਦੇ ਹਨ ਕਿ ਉਸ) ਸਦਣ ਵਾਲੇ ਪ੍ਰਭੂ ਨੂੰ (ਸਦਾ) ਸਿਮਰਨਾ ਚਾਹੀਦਾ ਹੈ (ਕਿਉਂਕਿ ਮੌਤ-ਰੂਪ ਵਿਆਹ ਵਾਲੇ) ਓਹ ਦਿਨ (ਨੇੜੇ) ਆ ਰਹੇ ਹਨ।੪।੧।

## ਰਾਗੁ ਆਸਾ ਮਹਲਾ ੧ ॥

(ਹੇ ਭਾਈ! ਹਿੰਦੂਆਂ ਦੇ) ਛੇ ਸ਼ਾਸਤਰ, (ਇਨ੍ਹਾਂ ਦੇ ਰਚਣਹਾਰੇ) ਛੇ ਗੁਰੂ (ਅਤੇ ਵੱਖੋ ਵਖਰੇ) ਛੇ ਉਪਦੇਸ਼ ਹਨ। ਗੁਰੂ (ਕੇਵਲ) ਇਕ (ਪਰਮੇਸ਼ਰ) ਹੈ (ਪਰ ਉਸ ਦੇ) ਅਨਗਿਣਤ ਰੂਪ ਹਨ।੧।

(ਹੇ ਭਾਈ !) ਜਿਸ ਘਰ ਵਿਚ ਕਰਤਾਪੁਰਖ ਦੀ ਕੀਰਤੀ (ਸਿਫਤਿ ਸਾਲਾਹ) ਹੁੰਦੀ ਹੈ, ਉਹ ਘਰ (ਚੇਤੇ) ਰਖ, ਤੈਨੂੰ (ਉਥੋਂ ਕਰਤਾ ਪੁਰਖ ਦੀ) ਵਡਿਆਈ ਮਿਲੇਗੀ।੧।ਰਹਾਉ।

(ਹੇ ਭਾਈ ! ਜਿਵੇਂ) ਵਿਸ਼ਿਆਂ, ਚਸਿਆ, ਘੜੀਆਂ, ਪਹਰਾਂ, ਥਿਤਾਂ, ਵਾਰਾਂ ਨਾਲ (ਰਲ ਕੇ ਦਿਨ, ਫਿਰ ਇਕ) ਮਹੀਨਾ (ਬਣਦਾ ਹੈ)।
(ਜਿਵੇਂ) ਇਕ ਸੂਰਜ ਤੋਂ ਬੇਅੰਤ ਰੁੱਤਾਂ ਹੁੰਦੀਆਂ ਹਨ, (ਤਿਵੇਂ) ਨਾਨਕ (ਗੁਰੂ ਜੀ ਦਸਦੇ ਹਨ ਕਿ) ਕਰਤਾ (ਪੁਰਖ) ਦੇ ਕਿਤਨੇ ਹੀ (ਭਾਵ ਅਨਗਿਣਤ) ਰੂਪ ਹਨ।੨।੨।

# ਰਾਗੁ ਧਨਾਸਰੀ ਮਹਲਾ ੧॥

ਗਗਨ ਮੈ ਥਾਲੁ ਰਵਿ ਚੰਦ ਦੀਪਕ ਬਨੇ॥
ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੈ
ਸਗਲ ਬਨਰਾਇ ਫੂਲੰਤ ਜੋਤੀ॥੧॥
ਕੈਸੀ ਆਰਤੀ ਹੋਇ ॥
ਭਵ ਖੰਡਨਾ ! ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ॥੧॥ਰਹਾਉ॥
ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੋੁਹੀ ॥
ਸਹਸ ਪਦ ਬਿਮਲ ਨਨ ਏਕ ਪਦ
ਗੰਧ ਬਿਨੁ ਸਹਸ ਤਵ ਗੰਧ
ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥

---

**ਬਿੰਦੀ ਸਹਿਤ:** ਹਹਿੰ, ਮਹਿੰ। **ਬਿੰਦੀ ਰਹਿਤ :** ਗਗਨ ਮੈ।
**ਨੋਟ–** 'ਬਿਮਲ' ਦਾ ਉਚਾਰਨ 'ਬਿ-ਮਲ' ਕਰਨਾ ਹੈ।

## ਰਾਗੁ ਧਨਾਸਰੀ ਮਹਲਾ ੧ ॥

(ਸਿਰਜਨਹਾਰ ਦੀ ਆਰਤੀ ਲਈ) ਅਕਾਸ਼ਮਈ ਥਾਲ ਹੈ (ਇਸ ਥਾਲ ਵਿਚ) ਚੰਨ ਤੇ ਸੂਰਜ (ਮਾਨੋ ਦੋ) ਦੀਵੇ ਬਣੇ ਹੋਏ ਹਨ। ਤਾਰਿਆਂ ਦਾ ਸਮੂਹ (ਜਾਣੋ ਉਸ ਥਾਲ ਵਿਚ) ਮੋਤੀ (ਜੜੇ ਹੋਏ) ਹਨ। ਮਲਿਆਨ (ਪਹਾੜ ਦੇ ਰੁੱਖਾਂ ਦੀ ਸੁਗੰਧੀ ਵਾਲੀ) ਧੂਪ (ਧੁੱਖ ਰਹੀ ਹੈ ਅਤੇ) ਹਵਾ ਚੌਰ ਕਰ ਰਹੀ ਹੈ।੧।

ਸਾਰੀ ਬਨਾਸਪਤੀ, (ਆਰਤੀ ਲਈ ਮਾਨੋ) ਫੁੱਲਾਂ ਦੀ ਵਰਖਾ ਕਰ ਰਹੀ ਹੈ। ਹੇ ਆਵਾਗਉਣ ਦਾ ਦੁੱਖ ਕਟਣ ਵਾਲੇ (ਪ੍ਰਭੂ!) ਕਿਤਨੀ (ਸੁੰਦਰ, ਵਿਸ਼ਾਲ) ਤੇਰੀ ਆਰਤੀ ਹੋ ਰਹੀ ਹੈ? (ਇਸ ਅਦੁੱਤੀ ਆਰਤੀ ਵਿਚ) ਨਫ਼ੀਰੀਆਂ ਤੇ ਤੂਤਣੀਆਂ ਦੀ ਥਾਂ) ਇਕ-ਰਸ (ਅਨਹਦ) ਸ਼ਬਦ ਦੇ (ਵਾਜੇ, ਨਗਾਰੇ) ਵਜ ਰਹੇ ਹਨ।੧।ਰਹਾਉ।

(ਹੇ ਭਵਖੰਡਨਾਂ! ਸਰਗੁਣ ਰੂਪ ਵਿਚ) ਤੇਰੇ ਹਜ਼ਾਰਾਂ ਨੇਤਰ ਹਨ (ਪਰ ਨਿਰਗੁਣ ਰੂਪ ਵਿਚ ਤੇਰਾ) ਇਕ ਨੇਤਰ ਵੀ ਨਹੀਂ ਹੈ। (ਸਥੂਲ ਰੂਪ ਵਿਚ ਤੇਰੀਆਂ) ਹਜ਼ਾਰਾਂ ਸ਼ਕਲਾਂ ਹਨ (ਪਰ ਸੂਖਮ ਰੁਪ ਵਿਚ) ਇਕ (ਸ਼ਕਲ) ਵੀ ਨਹੀਂ ਹੈ। (ਹੇ ਪ੍ਰਭੂ ! ਵੇਖਣ ਵਿੱਚ ਤੇਰੇ) ਹਜ਼ਾਰਾਂ ਨਿਰਮਲ ਪੈਰ ਹਨ (ਪਰ ਅਸਲ ਵਿਚ) ਇਕ ਪੈਰ ਵੀ ਨਹੀਂ ਹੈ। ਤੂੰ (ਨਿਰਗੁਣ ਸਰੂਪ ਵਿਚ) ਨੱਕ ਤੋਂ ਬਿਨਾ ਹੈਂ, (ਪਰ ਸਰਗੁਣ ਸਰੂਪ ਵਿਚ) ਤੇਰੇ ਹਜ਼ਾਰਾਂ ਨੱਕ ਹਨ। (ਇਹ) ਕੌਤਕ (ਵੇਖ ਕੇ ਜਗਿਆਸੂ ਰੂਪ ਇਸਤ੍ਰੀ) ਮੋਹੀ ਗਈ ਹੈ।੨।

ਸਭ (ਜੀਆਂ) ਵਿਚ ਉਸ (ਪ੍ਰਭੂ ਦੀ) ਜੋਤਿ (ਵਿਆਪਕ) ਹੈ ਉਸ ਜੋਤਿ ਦੇ ਪ੍ਰਕਾਸ਼ ਕਰਕੇ ਹੀ ਸਭ ਵਿਚ ਚਾਨਣ ਹੋ ਰਿਹਾ ਹੈ।

ਗੁਰ ਸਾਖੀ ਜੋਤਿ ਪਰਗਟ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥
ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ
ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ
ਹੋਇ ਜਾ ਤੇ ਤੇਰੈ ਨਾਇ ਵਾਸਾ ॥ ੪ ॥ ੩ ॥

ਰਾਗੁ ਗਉੜੀ ਪੂਰਬੀ ਮਹਲਾ ੪ ॥

ਕਾਮਿ ਕਰੋਧਿ ਨਗਰੁ ਬਹੁ ਭਰਿਆ
ਮਿਲਿ ਸਾਧੂ ਖੰਡਲ ਖੰਡਾ ਹੇ ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ
ਮਨਿ ਹਰਿ ਲਿਵ ਮੰਡਲ ਮੰਡਾ ਹੇ ॥ ੧ ॥

ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥
ਕਰਿ ਡੰਡਉਤ ਪੁਨ ਵਡਾ ਹੇ ॥ ੧ ॥ ਰਹਾਉ ॥

ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ ॥

---

ਬਿੰਦੀ ਸਹਿਤ: ਨਾਇੰ।

ਗੁਰੂ ਦੀ ਸਿਖਿਆ ਰਾਹੀਂ (ਰਬੀ) ਜੋਤਿ ਪ੍ਰਗਟ (ਪ੍ਰਕਾਸ਼-ਮਾਨ) ਹੁੰਦੀ ਹੈ। ਜੋ ਉਸ (ਪ੍ਰਭੂ ਨੂੰ) ਚੰਗਾ ਲਗਦਾ ਹੈ (ਅਸਲ ਵਿਚ) ਉਹ ਆਰਤੀ ਹੁੰਦੀ ਹੈ।੩।
(ਹੇ ਹਰੀ ! ਤੇਰੇ) ਚਰਨ ਕਮਲਾਂ ਦੀ ਸੁਗੰਧੀ ਉਤੇ ਮੇਰਾ ਮਨ ਮੋਹਿਤ ਹੋਇਆ ਪਿਆ ਹੈ। ਦਿਨ ਰਾਤ ਮੈਨੂੰ ਇਹੋ (ਤੇਰੇ ਦਰਸ਼ਨ ਦੀ) ਪਿਆਸ (ਲਗੀ ਰਹਿੰਦੀ ਹੈ)।

(ਬੇਨਤੀ ਹੈ) ਨਾਨਕ ਪਪੀਹੇ ਨੂੰ ਕਿਰਪਾ ਰੂਪੀ ਜਲ ਦਿਉ, ਜਿਸ ਕਰਕੇ (ਸਦੀਵ ਕਾਲ) ਤੇਰੇ ਨਾਮ ਵਿਚ (ਮੇਰਾ) ਵਾਸਾ ਹੋ ਜਾਵੇ।੪।੩।

## ਰਾਗੁ ਗਉੜੀ ਪੂਰਬੀ ਮਹਲਾ ੪ ॥

(ਇਹ ਸਰੀਰ ਰੂਪ) ਨਗਰ (ਜੋ) ਕਾਮ-ਚੇਸ਼ਟਾ ਅਤੇ ਗੁੱਸੇ ਨਾਲ ਨੱਕ-ਨਕ ਭਰਿਆ ਪਿਆ ਸੀ, ਸਾਧੂ (ਗੁਰੂ) ਨੂੰ ਮਿਲ ਕੇ (ਵਿਕਾਰਾਂ) ਨੂੰ ਟੋਟੇ ਟੋਟੇ (ਨਾਸ਼) ਕਰ ਦਿੱਤਾ ਹੈ।

ਪਿਛਲੇ ਜਨਮਾਂ ਦੇ ਲਿਖੇ ਹੋਏ ਲੇਖਾਂ ਅਨੁਸਾਰ ਮੈਨੂੰ ਗੁਰੂ ਪ੍ਰਾਪਤ ਹੋਇਆ ਹੈ, (ਜਿਸ ਦਾ ਸਦਕਾ ਮੇਰੇ) ਮਨ ਵਿਚ ਹਰੀ-ਲਿਵ ਦਾ ਚੰਗੀ ਤਰ੍ਹਾਂ ਟਿਕਾਉ ਹੋ ਗਿਆ ਹੈ।੧।

(ਹੇ ਭਾਈ !) ਸਾਧੂ (ਸਤਿਗੁਰੂ) ਨੂੰ ਨਮਸਕਾਰ ਕਰ, (ਇਹ) ਵਡਾ ਪੁੰਨ ਹੈ, ਡੰਡੇਵਤ ਲੰਮੇ ਪੈ ਕੇ ਮੱਥਾ ਟੇਕ (ਇਹ) ਭਾਰੀ ਪੁੰਨ (ਕਰਮ) ਹੈ।੧।ਰਹਾਉ।

ਸਾਕਤ (ਮਾਇਆ ਦੇ ਪੁਜਾਰੀ ਪੁਰਸ਼ਾਂ) ਨੇ ਹਰੀ (ਨਾਮ) ਰੱਸ ਦਾ ਸੁਆਦ ਨਹੀ ਜਾਣਿਆ (ਕਿਉਂਕਿ) ਉਨ੍ਹਾਂ ਦੇ (ਮਨ) ਅੰਦਰ ਹੰਕਾਰ ਰੂਪੀ ਕੰਡਾ (ਰੜਕਦਾ ਰਹਿੰਦਾ) ਹੈ।

ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥
ਹਰਿ ਜਨ ਹਰਿ ਹਰਿ ਨਾਮਿ ਸਮਾਣੇ
ਦੁਖੁ ਜਨਮ ਮਰਣ ਭਵ ਖੰਡਾ ਹੇ ॥
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ
ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥
ਹਮ ਗਰੀਬ ਮਸਕੀਨ ਪ੍ਰਭ ਤੇਰੇ
ਹਰਿ ਰਾਖੁ ਰਾਖੁ ਵਡ ਵਡਾ ਹੇ ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ
ਹਰਿਨਾਮੇ ਹੀ ਸੁਖੁ ਮੰਡਾ ਹੇ ॥੪॥੪॥

ਰਾਗੁ ਗਉੜੀ ਪੂਰਬੀ ਮਹਲਾ ੫ ॥

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ !
ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ
ਆਗੈ ਬਸਨੁ ਸੁਹੇਲਾ ॥੧॥

---

ਬਿੰਦੀ ਸਹਿਤ : ਜਿਉਂ, ਚਲਹਿਂ, ਪਾਵਹਿਂ, ਸਹਹਿਂ, ਕਰਉਂ, ਸੁਣਹੁਂ, ਈਹਾਂ।

(ਉਹ) ਜਿਉਂ ਜਿਉਂ (ਜੀਵਨ ਮਾਰਗ ਤੇ) ਚਲਦੇ ਹਨ (ਉਨ੍ਹਾਂ ਨੂੰ) ਕੰਡਾ ਚੁਭਦਾ ਹੈ (ਅੰਤ ਕਾਲ) ਦੁਖ ਪਾਉਂਦੇ, ਜਮਕਾਲ ਦਾ ਰੂਪ ਡੰਡਾ ਸਿਰ ਉਤੇ ਸਹਾਰਦੇ ਹਨ।੨।
ਹਰੀ ਦੇ ਸੇਵਕ ਜਨ, ਹਰੀ ਦੇ ਨਾਮ ਵਿਚ ਲੀਨ ਹੋ ਗਏ ਹਨ। (ਉਨ੍ਹਾਂ ਨੇ) ਜੰਮਣ ਮਰਣ ਦਾ ਦੁਖ (ਅਤੇ) ਆਵਾਗਵਨ ਦਾ ਡਰ, ਟੋਟੇ ਟੋਟੇ ਕਰ ਦਿਤਾ ਹੈ।

(ਉਨ੍ਹਾਂ ਨੇ) ਨਾਸ-ਰਹਿਤ (ਕਰਤਾ) ਪੁਰਖ ਪਰਮੇਸ਼ਰ ਪਾ ਲਿਆ ਹੈ (ਜਿਸ ਕਰਕੇ ਉਨ੍ਹਾਂ ਦੀ) ਖੰਡਾਂ ਬ੍ਰਹਮੰਡਾਂ ਵਿਚ ਬਹੁਤ ਸੋਭਾ ਹੋ ਰਹੀ ਹੈ।੩।

(ਹੇ ਪ੍ਰਭੂ !) ਅਸੀਂ ਗਰੀਬ, ਨਿਮਾਣੇ, ਨਿਤਾਣੇ ਤੇਰੇ ਹਾਂ, ਹੇ ਵਡਿਆਂ ਤੋਂ ਵਡੇ ਹਰੀ ! (ਆਪ ਜੀ ਦੇ ਚਰਨਾ ਵਿਚ ਅਰਜ਼ੋਈ ਹੈ) ਸਾਨੂੰ (ਆਪਣੀ ਸ਼ਰਨ ਵਿੱਚ) ਵਿਚ ਰਖ ਲੈ। (ਹੇ ਅਕਾਲ ਪੁਰਖ!) ਦਾਸ ਨਾਨਕ (ਲਈ, ਤੇਰਾ) ਨਾਮ ਟੇਕ ਤੇ ਆਸਰਾ ਹੈ, (ਇਸ ਬਰਕਤ ਸਦਕਾ) ਹੀ (ਮੇਰੇ ਮਨ ਵਿਚ ਆਤਮਿਕ ਰੂਪ) ਸੁਖ (ਨੱਕੋ ਨੱਕ)ਭਰਿਆ ਹੋਇਆ ਹੈ।੪।੪।

## ਰਾਗੁ ਗਉੜੀ ਪੂਰਬੀ ਮਹਲਾ ੫ ॥

ਹੇ ਮੇਰੇ (ਸਤਿਸੰਗੀ) ਮਿਤਰ ਜੀਓ! ਮੈਂ ਬੇਨਤੀ ਕਰਦਾ ਹਾਂ (ਧਿਆਨ ਨਾਲ) ਸੁਣੋ, ਇਹ (ਮਨੁੱਖਾ ਜਨਮ) ਸੰਤ (ਗੁਰੂ) ਦੀ ਟਹਲ- ਸੇਵਾ (ਕਰਨ ਦਾ) ਵੇਲਾ (ਢੁਕਵਾਂ ਸਮਾਂ) ਹੈ। ਈਹਾਂ (ਭਾਵ ਇਸ ਸੰਸਾਰ ਵਿਚ), ਹਰਿ (ਨਾਮ ਰੂਪੀ) ਲਾਭ ਖਟ ਕੇ (ਨਾਲ) ਲੈ ਚਲੋ, ਅਗੇ (ਪਰਲੋਕ ਵਿਚ) ਵਸਣਾ ਸੌਖਾ ਹੋ ਜਾਵੇਗਾ।੧।

ਅਉਧ ਘਟੈ ਦਿਨਸੁ ਰੈਣਾਰੇ ॥
ਮਨ! ਗੁਰ ਮਿਲਿ
ਕਾਜ ਸਵਾਰੇ॥੧॥ਰਹਾਉ॥
ਇਹ ਸੰਸਾਰੁ ਬਿਕਾਰ ਸੰਸੇ ਮਹਿ
ਤਰਿਓ ਬ੍ਰਹਮ ਗਿਆਨੀ ॥
ਜਿਸਹਿ ਜਗਾਇ ਪੀਆਵੈ ਇਹੁ ਰਸੁ
ਅਕਥ ਕਥਾ ਤਿਨਿ ਜਾਨੀ॥੨॥
ਜਾ ਕਉ ਆਏ ਸੋਈ ਬਿਹਾਝਹੁ
ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ
ਬਹੁਰਿ ਨ ਹੋਇਗੋ ਫੇਰਾ ॥੩॥
ਅੰਤਰਜਾਮੀ ਪੁਰਖ ਬਿਧਾਤੇ
ਸਰਧਾ ਮਨ ਕੀ ਪੂਰੇ ॥
ਨਾਨਕ ਦਾਸੁ ਇਹੈ ਸੁਖੁ ਮਾਗੈ
ਮੋਕਉ ਕਰਿ ਸੰਤਨ ਕੀ ਧੂਰੇ॥੪॥੫॥

---

ਬਿੰਦੀ ਸਹਿਤ : ਮਹਿੰ, ਮਨਹਿੰ, ਮਾਂਗੈ, ਮੋਕਉਂ।
ਬਿੰਦੀ ਰਹਿਤ : ਜਾ।

ਦਿਨ ਤੇ ਰਾਤ (ਬੀਤਣ ਨਾਲ ਜੀਵ ਦੀ) ਉਮਰ ਘਟਦੀ ਜਾ ਰਹੀ ਹੈ। (ਹੇ ਮਨ ! ਤੂੰ) ਗੁਰੂ ਨਾਲ ਮਿਲ ਕੇ (ਮਨੁਖਾ ਜਨਮ ਦੀ ਪੂਰਤੀ ਵਾਲਾ) ਕਾਰਜ ਸਵਾਰ ਲੈ।੧।ਰਹਾਉ।

ਇਹ ਸੰਸਾਰ ਵਿਕਾਰ ਤੇ ਭਰਮ ਵਿਚ (ਭਰਿਆ ਪਿਆ ਹੈ, ਇਸ ਤੋਂ) ਕੋਈ ਬ੍ਰਹਮ ਗਿਆਨੀ ਹੀ ਪਾਰ ਹੋਇਆ ਹੈ।

(ਪ੍ਰਭੂ) ਜਿਸ (ਜੀਵ ਨੂੰ ਅਗਿਆਨਤਾ ਦੀ ਨੀਂਦ ਤੋਂ) ਜਗਾ ਕੇ (ਨਾਮ) ਰਸ ਪਿਲਾਉਂਦਾ ਹੈ, ਉਸ ਨੇ ਹੀ (ਪ੍ਰਭੂ ਦੀ) ਅਕਥਾ-ਕਥਾ ਜਾਣੀ ਹੈ।੨।

(ਹੇ ਪਿਆਰਿਓ!) ਜਿਸ (ਸੌਦੇ) ਲਈ (ਤੁਸੀਂ ਇਸ ਸੰਸਾਰ ਵਿਚ) ਆਏ ਹੋ, ਓਹੀ (ਵਸਤੂ) ਖ਼ਰੀਦੋ (ਅਤੇ) ਗੁਰੂ ਰਾਹੀਂ ਮਨ ਵਿਚ (ਨਾਮੁ) ਵਸਾਉ।
(ਅਜਿਹੀ ਕ੍ਰਿਆ ਨਾਲ ਤੁਸੀਂ) ਆਪਣੇ ਹਿਰਦੇ ਅੰਦਰ ਹੀ ਪ੍ਰਭੂ ਦਾ ਮਹਲ (ਟਿਕਾਣਾ) ਸੁਖ-ਸ਼ਾਂਤੀ ਨਾਲ ਪਾ ਲਵੋਗੇ, ਫਿਰ (ਤੁਹਾਡਾ) ਜਨਮ ਮਰਨ ਦਾ ਗੇੜਾ ਨਹੀਂ ਹੋਵੇਗਾ।੩।

ਹੇ ਹਰੇਕ ਦੀ ਅੰਦਰਲੀ ਗਲ ਜਾਣਨ ਵਾਲੇ, ਕਰਮਾਂ ਦੇ ਫਲ ਪ੍ਰਦਾਤੇ ! ਮਨ ਦੀ ਸ਼ਰਧਾ (ਇੱਛਾ) ਪੂਰੀ ਕਰਨ ਵਾਲੇ (ਪ੍ਰਭੂ ਜੀਓ) !।
(ਹੇ ਪ੍ਰਭੂ ਜੀ !) ਦਾਸ ਨਾਨਕ (ਆਪ ਜੀ ਪਾਸੋਂ) ਇਹੋ ਹੀ ਸੁਖੁ ਮੰਗਦਾ ਹੈ ਕਿ (ਮੈਨੂੰ ਆਪਣਿਆਂ) ਸੰਤਾਂ ਦੀ (ਚਰਨ) ਧੂੜ ਬਣਾ ਦੇ (ਭਾਵ ਨਾਮ ਤੇ ਨਿੰਮ੍ਰਤਾ ਮੇਰੇ ਹਿਰਦੇ ਵਿੱਚ ਭਰ ਦੇ)।੪।੫।

ਵਾਹਿਗੁਰੂ ਜੀ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।



# ਅਰਦਾਸਿ

**ੴ ਵਾਹਿਗੁਰੂ ਜੀ ਕੀ ਫ਼ਤਹਿ* ॥**

**ਸ੍ਰੀ ਭਗੌਤੀ ਜੀ ਸਹਾਇ ॥**

**ਵਾਰ ਸ੍ਰੀ ਭਗੌਤੀ ਜੀ ਕੀ ॥ ਪਾਤਿਸ਼ਾਹੀ ੧੦ ॥**

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ॥ ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ॥ ਅਰਜੁਨੁ ਹਰਿਗੋਬਿੰਦ ਨੋ ਸਿਮਰੌਂ ਸ੍ਰੀ ਹਰ ਰਾਇ॥ ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖੁ ਜਾਇ॥ ਤੇਗ ਬਹਾਦਰ ਸਿਮਰਿਐ, ਘਰਿ ਨਉ ਨਿਧਿ ਆਵੈ ਧਾਇ॥ ਸਭ ਥਾਈਂ ਹੋਇ ਸਹਾਇ ॥ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ! ਸਭ ਥਾਈਂ ਹੋਇ ਸਹਾਇ॥ ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰ।

---

***ਗੁਰਬਾਣੀ ਵਿੱਚ 'ਫਤਿਹ' ਸਰੂਪ ਹੈ।**

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਵੀ "ਸਭ ਥਾਈਂ ਹੋਇ ਸਹਾਇ", ਸ਼ਬਦਾਂ ਦੀ ਵਰਤੋਂ ਕਰਨੀ ਅਤਿ ਜ਼ਰੂਰੀ ਹੈ। ਸ੍ਰੀ ਅਬਿਚਲ ਨਗਰ (ਨਾਂਦੇੜ) ਵਿਖੇ ਜੋ ਅਰਦਾਸਿ ਕੀਤੀ ਜਾਂਦੀ ਹੈ- "ਸਭ ਥਾਈਂ ਹੋਇ ਸਹਾਇ" ਸ਼ਬਦਾਵਲੀ ਵਰਤੀ ਜਾਂਦੀ ਹੈ। ਵਿਸਥਾਰ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਗੁਰਮਤਿ ਅਰਦਾਸਿ ਫ਼ਿਲਾਸਫ਼ੀ'।**

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਹਠੀਆਂ ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ ।

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ!

ਪੰਜਾਂ ਤਖਤਾਂ, ਸਰਬੱਤ ਗੁਰਦਵਾਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸਿ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ, ਦੇਗ ਤੇਗ ਫ਼ਤਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸਾ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ !

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ,

ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ !

ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਦਾ ਰਾਖਾ ਆਪਿ ਵਾਹਿਗੁਰੂ। ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ। ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ, ਵਾਹਿਗੁਰੂ ! ਆਪ ਦੇ ਹਜ਼ੂਰ* ............. ਦੀ ਅਰਦਾਸ ਹੈ ਜੀ।

ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ। ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮੁ ਚਿੱਤ ਆਵੇ। ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।



---

***ਇਥੇ ਉਸ ਬਾਣੀ ਦਾ ਨਾਮ ਲਵੋ, ਜੋ ਪੜ੍ਹੀ ਹੈ ਜਾਂ ਜਿਸ ਕਾਰਜ ਲਈ ਇਕੱਤ੍ਰਤਾ ਜਾਂ ਸੰਗਤ ਜੁੜੀ ਹੋਵੇ, ਉਸ ਦਾ ਜ਼ਿਕਰ ਯੋਗ ਸ਼ਬਦਾਂ ਵਿਚ ਕਰੋ।**